ਮਾਰਕਸਵਾਦ ਦਾ ਇਤਿਹਾਸਿਕ ਵਿਕਾਸ-3



# ਕਿਉਂ ਮਾਓਵਾਦ

• ਸ਼ਸ਼ੀ ਪ੍ਰਕਾਸ਼

# ਕਿਉਂ ਮਾਓਵਾਦ

ਮਾਰਕਸਵਾਦੀ ਵਿਗਿਆਨ ਦੇ ਇਤਿਹਾਸ ਵਿਚ ਮਾਓ-ਜ਼ੇ-ਤੁੰਗ ਦੇ ਯੋਗਦਾਨ ਦੇ ਮੁਲਾਂਕਣ ਦਾ ਸਵਾਲ ਇਕ ਅਕਾਦਮਿਕ ਸਵਾਲ ਜਾਂ ਗੈਰ-ਜ਼ਰੂਰੀ ਦਿਮਾਗੀ ਕਸਰਤ ਨਹੀਂ ਹੈ। ਇਹ ਨਵੇਂ ਪ੍ਰੋਲੇਤਾਰੀ ਇਨਕਲਾਬਾਂ ਦੇ ਮਾਰਗਦਰਸ਼ਕ ਸਿਧਾਂਤ ਦੇ ਰੂਪ ਵਿਚ ਮਾਰਕਸਵਾਦ ਦੇ ਹੁਣ ਤੱਕ ਦੇ ਵਿਕਸਿਤ ਰੂਪ ਨੂੰ ਸਮੁੱਚੇ ਰੂਪ ਵਿੱਚ ਸਮਝਣ ਦਾ ਸਵਾਲ ਹੈ। ਇਹ ਇਸ ਗੱਲ ਨੂੰ ਸਮਝਣ ਦਾ ਸਵਾਲ ਹੈ ਕਿ, ਅੱਜ ਜਦੋਂ ਅਸੀਂ ਆਖਦੇ ਹਾਂ ਕਿ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਸਾਡਾ ਮਾਰਗਦਰਸ਼ਕ ਸਿਧਾਂਤ ਹੈ ਤਾਂ ਇਸ ਦਾ ਅਰਥ ਕੀ ਹੈ ਅਤੇ ਇਸ ਦੀ ਅਰਥਵੱਤਾ ਕੀ ਹੈ ? ਸੰਗਿਆ 'ਮਾਓਵਾਦ' 'ਤੇ ਵਿਚਾਰ ਦਾ ਸਵਾਲ ਮੂਲ ਰੂਪ ਵਿਚ ਇਸ ਨੁਕਤੇ 'ਤੇ ਵਿਚਾਰ ਦਾ ਸਵਾਲ ਹੈ ਕਿ ਮਾਓ ਦੀ ਅਗਵਾਈ 'ਚ ਪ੍ਰੋਲੇਤਾਰੀ ਇਨਕਲਾਬ ਦਾ ਹੁਣ ਤੱਕ ਦਾ ਸਭ ਤੋਂ ਅਗਲਾ ਮੀਲ ਪੱਥਰ '**ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ**' ਦੇ ਰੂਪ ਵਿਚ ਸਾਹਮਣੇ ਆਇਆ, ਕੀ ਉਸ ਦੀਆਂ ਸਿੱਖਿਆਵਾਂ ਨੂੰ ਨਜ਼ਰ-ਅੰਦਾਜ਼ ਕਰਕੇ ਵੀ ਕੋਈ ਪਾਰਟੀ ਸਮਾਜਵਾਦੀ ਇਨਕਲਾਬ ਨੂੰ ਅੱਗੇ ਵਧਾ ਸਕਦੀ ਹੈ ਅਤੇ ਪੂੰਜੀਵਾਦੀ ਮੁੜ ਬਹਾਲੀ ਨੂੰ ਰੋਕ ਸਕਦੀ ਹੈ। ਇਹ ਸਵਾਲ ਹੈ ਕਿ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪ੍ਰਯੋਗ ਨਾਲ ਮਾਰਕਸਵਾਦੀ ਵਿਗਿਆਨ ਨੂੰ ਸਰਵਪੱਖੀ ਅਮੀਰੀ ਮਿਲੀ ਜਾਂ ਨਹੀਂ ਅਤੇ ਇਹ ਕਿ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਨੂੰ ਮੰਨਣਾ ਜਾਂ ਨਾ ਮੰਨਣਾ ਅੱਜ ਮਾਰਕਸਵਾਦ ਅਤੇ ਸੋਧਵਾਦ ਵਿਚਕਾਰ ਵੰਡ ਰੇਖਾ ਹੈ ਜਾਂ ਨਹੀਂ।

••

ਕੁੱਝ ਸਾਥੀਆਂ ਨੂੰ ਔਕੜਾਂ ਬਾਰੇ ਸੋਚਣਾ ਪਸੰਦ ਨਹੀਂ ਹੈ। ਪਰ ਔਕੜਾਂ ਵੀ ਇੱਕ ਤੱਥ ਹੁੰਦੀਆਂ ਹਨ। ਸਾਨੂੰ ਇਹਨਾਂ ਨੂੰ ਮੰਨਣਾ ਚਾਹੀਦਾ ਹੈ। ਇਹਨਾਂ ਖ਼ਿਲਾਫ਼ ਸੰਘਰਸ਼ ਕਰਨਾ ਚਾਹੀਦਾ ਹੈ। ਦੁਨੀਆਂ 'ਚ ਸਿੱਧੇ ਰਾਹ ਕਿਤੇ ਵੀ ਨਹੀਂ ਹਨ, ਸਾਨੂੰ ਉੱਭੜ-ਖਾਬੜ ਰਾਹਾਂ 'ਤੇ ਚੱਲਣ ਲਈ ਸਦਾ ਤਿਆਰ ਰਹਿਣਾ ਚਾਹੀਦਾ ਹੈ ਅਤੇ ਮੁਫ਼ਤ 'ਚ ਸਫ਼ਲਤਾ ਹਾਸਿਲ ਕਰਨ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਇਹ ਨਹੀਂ ਸੋਚਣਾ ਚਾਹੀਦਾ ਕਿ ਇੱਕ ਦਿਨ ਸਾਰੇ ਪਿਛਾਖੜੀ ਆਪਣੇ-ਆਪ ਗੋਡੇ ਟੇਕ ਦੇਣਗੇ ਸੰਖੇਪ 'ਚ ਇਹ ਕਿਹਾ ਜਾ ਸਕਦਾ ਹੈ ਕਿ ਸਾਡਾ ਭਵਿੱਖ ਤਾਂ ਰੌਸ਼ਨ ਤੇ ਸਾਫ਼ ਹੈ ਪਰ ਸਾਡਾ ਰਾਹ ਉੱਭੜ-ਖਾਬੜ ਹੈ।

ਮਾਓ-ਜ਼ੇ-ਤੁੰਗ

**ਗਤੀ** ਵਿਗਿਆਨ ਦੀ ਜਾਨ ਹੁੰਦੀ ਹੈ। ਹਰ ਵਿਗਿਆਨ ਗਿਣਾਤਮਕ ਰੂਪ ਵਿੱਚ ਲਗਾਤਾਰ ਵਿਕਾਸਸ਼ੀਲ ਰਹਿੰਦਾ ਹੈ ਕਦੇ-ਕਦੇ ਛਾਲ਼ ਦੇ ਰੂਪ 'ਚ ਆਉਣ ਵਾਲੇ ਗੁਣਾਤਮਕ ਬਦਲਾਅ ਦੇ ਦੌਰ ਇਸ ਨੂੰ ਵਿਕਾਸ ਦੀਆਂ ਨਵੀਂਆਂ ਸਿਖਰਾਂ 'ਤੇ ਪਹੁੰਚਾ ਦਿੰਦੇ ਹਨ। ਅਜਿਹੇ ਦੌਰਾਂ 'ਚ ਹਰ ਵਿਗਿਆਨ ਆਪਣੀਆਂ ਪ੍ਰਤਿਭਾਵਾਂ ਪੈਦਾ ਕਰਦਾ ਹੈ ਜੋ ਆਪਣੇ ਪੂਰਵਜ ਵਿਗਿਆਨਕਾਂ ਦੀਆਂ ਖੋਜਾਂ-ਸਿੱਟਿਆਂ-ਸਿਧਾਂਤਾਂ ਨੂੰ ਆਧਾਰ ਬਣਾ ਕੇ ਭੌਤਿਕ ਜਗਤ ਦੀਆਂ ਤਬਦੀਲੀਆਂ ਦਾ ਅਧਿਐਨ ਕਰਦੇ ਹਨ ਅਤੇ ਇਸ ਪ੍ਰਕਿਰਿਆ 'ਚ ਨਵੀਆਂ ਯੁੱਗ ਪਲਟਾਊ ਖੋਜਾਂ-ਸਿੱਟਿਆ-ਸਿਧਾਂਤਾਂ ਜ਼ਰੀਏ ਉਸ ਵਿਗਿਆਨ ਨੂੰ ਵਿਕਾਸ ਦੇ ਇੱਕ ਨਵੇਂ ਵਿਕਸਿਤ ਪੜਾਅ 'ਤੇ ਪਹੁੰਚਾ ਦਿੰਦੇ ਹਨ।

ਸਮਾਜ ਵਿਗਿਆਨ ਦਾ ਸੰਬੰਧ ਕੁਦਰਤ ਦੇ ਵਿਸਥਾਰ, ਸਮਾਜ ਨਾਲ ਅਤੇ ਪਦਾਰਥ ਦੀ ਸਿਖਰਲੀ ਅਤੇ ਸਭ ਤੋਂ ਸੂਖ਼ਮ ਗਤੀ ਮਨੁੱਖੀ ਦਿਮਾਗ ਦੇ ਸਮੁੱਚੇ ਪੁੰਜ ਨਾਲ ਹੁੰਦਾ ਹੈ। ਇਸ ਲਈ ਇਹ ਕੁਦਰਤੀ ਵਿਗਿਆਨ ਤੋਂ ਵਧੇਰੇ ਗੁੰਝਲਦਾਰ ਅਤੇ ਸੰਸ਼ਲਿਸ਼ਟ ਹੁੰਦਾ ਹੈ। ਇਸ ਦੀ ਪ੍ਰਯੋਗਸ਼ਾਲਾ ਸਮਾਜ ਹੁੰਦਾ ਹੈ ਅਤੇ ਪ੍ਰਯੋਗ ਲਈ ਕੱਚਾ ਮਾਲ ਮਨੁੱਖੀ ਦਿਮਾਗ। ਸਮਾਜ ਉਹਨਾਂ ਸਮਾਜਿਕ ਇਨਕਲਾਬਾਂ ਨਾਲ ਵਿਕਸਿਤ ਹੁੰਦਾ ਹੈ ਜੋ ਮਨੁੱਖ ਜਾਤੀ ਦੀ ਅਤਿ ਉੱਤਮ ਅਤੇ ਅਤਿ ਸੂਖ਼ਮ ਸ਼ਕਤੀ ਦੇ ਸਭ ਤੋਂ ਵਿਆਪਕ ਅਤੇ ਸਭ ਤੋਂ ਕੁਸ਼ਲ ਇਸਤੇਮਾਲ ਦੀ ਮੰਗ ਕਰਦੇ ਹਨ। ਇਹਨਾਂ ਗੁੰਝਲਦਾਰ, ਸੰਸਲਿਸ਼ਟ ਅਤੇ ਕਸ਼ਟਦਾਇਕ ਸਮਾਜਿਕ ਪ੍ਰਯੋਗਾਂ ਦੀ ਕੁਠਾਲੀ 'ਚ ਨਵੇਂ-ਨਵੇਂ ਸਿਧਾਂਤ ਢਲਦੇ ਹਨ, ਵਿਕਸਿਤ ਹੁੰਦੇ ਹਨ ਅਤੇ ਸਥਾਪਿਤ ਹੁੰਦੇ ਹਨ। ਪ੍ਰਯੋਗ-ਸਿਧਾਂਤ-ਅਭਿਆਸ ਦਾ ਇਹ ਸਿਲਸਿਲਾ ਲਗਾਤਾਰ ਚੱਲਦਾ ਰਹਿੰਦਾ ਹੈ, ਪਰ ਇਹ ਹਮੇਸ਼ਾ ਸਿੱਧ-ਪੱਧਰੇ, ਸਮਤਲ-ਸਪਾਟ ਰਸਤਿਆਂ 'ਚ ਨਹੀਂ ਚਲਦਾ। ਇਹ ਵਿਕਾਸ ਯਾਤਰਾ ਤਰ੍ਹਾਂ-ਤਰ੍ਹਾਂ ਦੇ ਉਤਾਰਾਵਾਂ-ਚੜ੍ਹਾਵਾਂ ਵਿੱਚੋਂ ਹੋ ਕੇ ਵਿੰਗੇ-ਟੇਡੇ ਕੁੰਡਲੀਦਾਰ ਰਾਹਾਂ 'ਤੇ ਅੱਗੇ ਵਧਦੀ ਹੈ। ਕਈ ਅਸਫ਼ਲ ਪ੍ਰਯੋਗਾਂ-ਯਤਨਾਂ ਦੇ ਬਾਅਦ ਕੋਈ ਸਫ਼ਲ ਪ੍ਰਯੋਗ ਹੁੰਦਾ ਹੈ ਜਿਸ ਦਾ ਨਿਚੋੜ ਇੱਕ ਨਵੇਂ ਸਿਧਾਂਤ ਨੂੰ ਜਨਮ ਦਿੰਦਾ ਹੈ। ਪਰ ਆਮ ਤੌਰ 'ਤੇ ਇਹ ਨਿਚੋੜ ਅੰਸ਼ਕ ਜਾਂ ਅਧੂਰਾ ਹੁੰਦਾ ਹੈ, ਇਸ ਕਮੀ ਨੂੰ ਸੰਪੂਰਕ ਪ੍ਰਯੋਗਾਂ ਦਾ ਅਗਲਾ ਕ੍ਰਮ ਦੂਰ ਕਰਦਾ ਹੈ ਅਤੇ ਫ਼ਿਰ ਇਸ ਨਵੇਂ ਸਿਧਾਂਤ ਦੇ ਆਧਾਰ 'ਤੇ ਇੱਕ ਨਵਾਂ ਪ੍ਰਯੋਗ ਸ਼ੁਰੂ ਹੁੰਦਾ ਹੈ। ਆਮ ਤੌਰ 'ਤੇ ਅਜਿਹਾ ਹੁੰਦਾ ਹੈ ਕਿ ਪ੍ਰਯੋਗਾਂ 'ਚੋਂ ਜਨਮੇ ਕਿਸੇ ਸਿਧਾਂਤ ਦੇ ਸੱਚੇ ਸਾਬਤ ਹੋਣ ਦੀ ਪ੍ਰਕ੍ਰਿਆ ਲੰਬੀ ਹੋ ਜਾਂਦੀ ਹੈ, ਉਸ 'ਚ ਤਰ੍ਹਾਂ-ਤਰ੍ਹਾਂ ਦੀਆਂ ਰੁਕਾਵਟਾਂ ਆਉਂਦੀਆਂ ਹਨ ਅਤੇ ਆਪਣੀ ਹੀ ਜੜ੍ਹਤਾ ਦੀ ਤਾਕਤ ਦੇ ਸਹਾਰੇ ਜਿਉਂਦੀਆਂ-ਪਿਛਾਂਹਖਿੱਚੂ ਸਮਾਜਿਕ ਤਾਕਤਾਂ ਉਸ ਦੇ ਰਾਹ 'ਚ ਕੁੱਝ

ਸਮੇਂ ਲਈ ਖੜੋਤ ਪੈਦਾ ਕਰ ਦਿੰਦੀਆਂ ਹਨ।

ਵਿਗਿਆਨਕ ਸਮਾਜਵਾਦ ਵੀ ਇੱਕ ਅਜਿਹਾ ਹੀ ਸਮਾਜਿਕ ਵਿਗਿਆਨ ਹੈ। ਇਹ ਸੰਸਾਰ ਇਤਿਹਾਸ ਦੇ ਵਰਤਮਾਨ ਯੁੱਗ ਦੇ ਸਮਾਜਿਕ ਇਨਕਲਾਬ ਦਾ, ਪ੍ਰੋਲੇਤਾਰੀ ਇਨਕਲਾਬ ਦਾ ਵਿਗਿਆਨ ਹੈ। ਮਨੁੱਖੀ ਇਤਿਹਾਸ ਦੀ ਸਭ ਤੋਂ ਵੱਧ ਇਨਕਲਾਬੀ ਜਮਾਤ-ਪ੍ਰੋਲੇਤਾਰੀ, ਇਨਕਲਾਬੀ ਵਿਗਿਆਨ ਦੇ ਰੂਪ ਵਿੱਚ ਇਹ ਮਨੁੱਖ ਜਾਤੀ ਅਤੇ ਸਮਾਜ ਦੀ ਹੁਣ ਤੱਕ ਦੀ ਵਿਕਾਸ ਯਾਤਰਾ ਦਾ ਸਰਵ-ਉੱਚ ਸਾਰ-ਸੰਗ੍ਰਹਿ ਹੈ ਅਤੇ ਇਸ ਲਈ ਇਹ ਇਤਿਹਾਸਿਕ ਰੂਪ ਵਿੱਚ ਅਭੂਤਪੂਰਵ ਗਤੀਸ਼ੀਲ ਇਨਕਲਾਬੀ ਤਾਕਤ ਹੈ। ਲਗਾਤਾਰ ਬਦਲ ਰਹੇ ਸਮਾਜ ਵਿੱਚ ਇਨਕਲਾਬ ਦੇ ਵਿਗਿਆਨ ਦੇ ਰੂਪ 'ਚ ਵਿਗਿਆਨਕ ਸਮਾਜਵਾਦ ਖੁਦ ਲਗਾਤਾਰ ਬਦਲਦਾ ਹੈ। ਜਿਸ ਪੂੰਜੀਵਾਦੀ ਸੰਸਾਰ ਦਾ ਚੌਤਰਫਾ ਵਿਸ਼ਲੇਸ਼ਣ ਇਹ ਉਸ ਨੂੰ ਬਦਲਣ ਦੇ ਨਜ਼ਰੀਏ ਤੋਂ ਕਰਦਾ ਹੈ ਉਸ ਵਿੱਚ ਲਗਾਤਾਰ ਹੋਣ ਵਾਲੇ ਵਿਕਾਸ ਅਤੇ ਇਨਕਲਾਬੀ ਸਮਾਜਿਕ ਪ੍ਰਯੋਗਾਂ ਦੇ ਤਜਰਬਿਆਂ ਦੇ ਆਧਾਰ 'ਤੇ ਪ੍ਰੋਲੇਤਾਰੀ ਇਨਕਲਾਬ ਦਾ ਇਹ ਵਿਗਿਆਨ ਖੁਦ ਵਿਕਸਿਤ ਹੁੰਦਾ ਰਹਿੰਦਾ ਹੈ। ਆਮ ਤੌਰ 'ਤੇ ਵਿਗਿਆਨਕ ਸਮਾਜਵਾਦ ਨੂੰ ਇਸ ਦੇ ਪਹਿਲੇ ਅਤੇ ਪ੍ਰਮੁੱਖ ਖੋਜੀ (ਜਿਵੇਂ ਕਿ ਖੁਦ ਮਾਰਕਸ ਦੇ ਸਹਿਯੋਗੀ ਏਂਗਲਜ਼ ਨੇ ਮੰਨਿਆ ਹੈ) ਮਾਰਕਸ ਦੇ ਨਾਮ 'ਤੇ ਮਾਰਕਸਵਾਦ ਦਾ ਨਾਮ ਦਿੱਤਾ ਗਿਆ। ਲਗਾਤਾਰ ਵਿਕਸਿਤ ਹੁੰਦੇ ਇਸ ਮਾਰਕਸਵਾਦੀ ਵਿਗਿਆਨ, ਵੀਹਵੀਂ ਸਦੀ ਦੇ ਮੁਢਲੇ ਦੋ ਦਹਾਕਿਆਂ ਵਿੱਚ ਇੱਕ ਇਨਕਲਾਬੀ ਛਾਲ ਮਾਰ ਕੇ ਇਕ ਨਵੇਂ ਪੜਾਅ ਵਿੱਚ ਦਾਖਲ ਹੋਇਆ, ਜਿਸ ਨੂੰ ਪ੍ਰਗਟ ਕਰਨ ਲਈ ਇਸ ਤਰ੍ਹਾਂ ਦੇ ਸਮਾਜਿਕ ਪ੍ਰਯੋਗ ਅਤੇ ਪੈਦਾ ਹੋਏ ਸਿਧਾਂਤ ਦੇ ਇਨਕਲਾਬੀ ਵਿਕਾਸ ਵਿੱਚ ਸਿਧਾਂਤਕਾਰ ਅਤੇ ਆਗੂ ਦੀ ਭੂਮਿਕਾ ਨਿਭਾਉਣ ਵਾਲੀ ਯੁੱਗਪਲਟਾਊ ਪ੍ਰਤਿਭਾ ਲੈਨਿਨ ਦੇ ਨਾਮ 'ਤੇ ਇਸ ਦਾ ਨਾਮਕਰਣ ਮਾਰਕਸਵਾਦ-ਲੈਨਿਨਵਾਦ ਕੀਤਾ ਗਿਆ। ਮਾਰਕਸਵਾਦ-ਲੈਨਿਨਵਾਦ ਪੂੰਜੀਵਾਦ ਦੀਆਂ ਨਵੀਆਂ ਹਾਲਤਾਂ 'ਚ ਪ੍ਰੋਲੇਤਾਰੀ ਇਨਕਲਾਬ ਦਾ ਵਿਗਿਆਨ ਬਣਿਆ। ਇਹ ਦੱਸਦਾ ਹੈ ਕਿ ਮਾਰਕਸਵਾਦ ਦੇ ਵਿਕਾਸ ਵਿੱਚ ਲੈਨਿਨ ਦੀ ਦੇਣ ਯੁੱਗਪਲਟਾਊ ਸੀ, ਜਿਸਨੇ ਉਸਨੂੰ ਵਿਕਾਸ ਦੇ ਅਗਲੇ ਪੜਾਅ 'ਤੇ ਪਹੁੰਚਾ ਦਿੱਤਾ।

ਅੱਜ ਪ੍ਰੋਲੇਤਾਰੀ ਇਨਕਲਾਬ ਦੇ ਨਵੇਂ ਸੰਸਕਰਣਾਂ ਦੀ ਉਸਾਰੀ ਲਈ ਯਤਨਸ਼ੀਲ ਅਤੇ ਸੰਕਲਪਬੱਧ ਸਾਰੇ ਸੱਚੇ ਪ੍ਰੋਲੇਤਾਰੀ ਇਨਕਲਾਬੀ ਇਤਿਹਾਸ ਦੇ ਸਾਰੇ ਪ੍ਰਯੋਗਾਂ ਅਤੇ ਵਿਸ਼ੇਸ਼ ਰੂਪ 'ਚ ਨੇੜਲੇ-ਇਤਿਹਾਸ ਦੇ ਉਹਨਾਂ ਮਹਾਨ ਸਮਾਜਵਾਦੀ ਪ੍ਰਯੋਗਾਂ ਦਾ ਜੋ ਸਮਾਜਵਾਦੀ ਇਨਕਲਾਬ ਨੂੰ ਅੱਗੇ ਵਧਾਉਣ ਅਤੇ ਪੂੰਜੀਵਾਦੀ ਮੁੜ-ਬਹਾਲੀ ਨੂੰ ਰੋਕਣ ਲਈ ਮਾਓ ਦੀ ਅਗਵਾਈ 'ਚ ਸਿਰੇ ਚੜ੍ਹੇ ਸਨ, ਨਿਚੋੜ ਕੱਢਦੇ ਹੋਏ, ਇਸ ਸਵਾਲ 'ਤੇ ਸੋਚ-ਵਿੱਚਾਰ ਕਰ ਰਹੇ ਹਨ ਕਿ ਮਾਰਕਸਵਾਦ ਦੇ ਵਿਕਾਸ ਵਿੱਚ ਮਾਓ-ਜ਼ੇ-ਤੁੰਗ ਦੀ ਦੇਣ ਕਿੰਨੀ ਮਹੱਤਵਪੂਰਨ ਅਤੇ ਕਿਸ ਹੱਦ ਤੱਕ ਯੁੱਗਪਲਟਾਊ ਸੀ। ਕੀ ਮਾਓ, ਮਾਰਕਸਵਾਦ ਨੂੰ ਕਿਸੇ ਨਵੇਂ ਪੜਾਅ 'ਤੇ ਲੈ ਕੇ ਗਏ ? ਤੇ ਜੇ ਉਹਨਾਂ ਨੇ ਇਹ ਕੀਤਾ ਤਾਂ

ਕੀ ਅੱਜ ਦੇ ਮਾਰਕਸਵਾਦ ਨੂੰ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਨਹੀਂ ਕਿਹਾ ਜਾਣਾ ਚਾਹੀਦਾ, ਜਿਵੇਂ ਕਿ ਅੱਜ ਦੁਨੀਆਂ ਦੇ ਕੁੱਝ ਕਮਿਊਨਿਸਟ ਇਨਕਲਾਬੀ ਕਹਿ ਰਹੇ ਹਨ ਅਤੇ ਜਿਵੇਂ ਕਿ ਇਹ ਲੇਖ ਵੀ ਸਿੱਧ ਕਰਨ ਜਾ ਰਿਹਾ ਹੈ।

ਮਾਰਕਸਵਾਦੀ ਵਿਗਿਆਨ ਦੇ ਇਤਿਹਾਸ ਵਿੱਚ ਮਾਓ-ਜ਼ੇ-ਤੁੰਗ ਦੀਆਂ ਦੇਣਾਂ ਦੇ ਮੁਲਾਂਕਣ ਦਾ ਇਹ ਸਵਾਲ ਇੱਕ ਅਕਾਦਮਿਕ ਜਾਂ ਗੈਰ ਜ਼ਰੂਰੀ ਦਿਮਾਗੀ ਕਸਰਤ ਨਹੀਂ ਹੈ। ਇਹ ਨਵੇਂ ਪ੍ਰੋਲੇਤਾਰੀ ਇਨਕਲਾਬਾਂ ਦੇ ਮਾਰਗ ਦਰਸ਼ਕ ਸਿਧਾਂਤ ਦੇ ਰੂਪ ਵਿੱਚ, ਮਾਰਕਸਵਾਦ ਦੇ ਹੁਣ ਤੱਕ ਦੇ ਵਿਕਾਸ ਨੂੰ ਸਮੁੱਚਤਾ 'ਚ ਸਮਝਣ ਦਾ ਸਵਾਲ ਹੈ। ਇਹ ਇਸ ਗੱਲ ਨੂੰ ਸਮਝਣ ਦਾ ਸਵਾਲ ਹੈ ਕਿ ਅੱਜ ਜਦੋਂ ਅਸੀਂ ਆਖਦੇ ਹਾਂ ਕਿ ਮਾਰਕਸਵਾਦ ਲੈਨਿਨਵਾਦ-ਮਾਓ ਵਿੱਚਾਰਧਾਰਾਂ ਜਾਂ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਸਾਡਾ ਰਾਹ ਦਰਸਾਵਾ ਸਿਧਾਂਤ ਹੈ, ਤਾਂ ਇਸ ਦਾ ਕੀ ਅਰਥ ਹੁੰਦਾ ਹੈ ਅਤੇ ਅਰਥਵੱਤਾ ਕੀ ਹੁੰਦੀ ਹੈ? ਮਾਓਵਾਦ ਸੰਗਿਆ 'ਤੇ ਵਿੱਚਾਰ ਦਾ ਸਵਾਲ ਮੂਲ ਰੂਪ ਵਿੱਚ ਇਸ ਨੁਕਤੇਂ 'ਤੇ ਵਿੱਚਾਰ ਦਾ ਸਵਾਲ ਹੈ ਕਿ ਮਾਓ ਦੀ ਅਗਵਾਈ 'ਚ ਸੱਭਿਆਚਾਰਕ ਇਨਕਲਾਬ ਦਾ ਜੋ ਹੁਣ ਤੱਕ ਦਾ ਸਭ ਤੋਂ ਅਗਲਾ ਮੀਲ ਪੱਥਰ **ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ** ਦੇ ਰੂਪ 'ਚ ਸਾਹਮਣੇ ਆਇਆ ਕੀ ਉਸ ਦੀਆਂ ਸਿੱਖਿਆਵਾਂ ਨੂੰ ਨਜ਼ਰ-ਅੰਦਾਜ਼ ਕਰਕੇ ਵੀ ਕੋਈ ਪਾਰਟੀ ਸਮਾਜਵਾਦੀ ਇਨਕਲਾਬ ਨੂੰ ਅੱਗੇ ਵਧਾ ਸਕਦੀ ਹੈ ਅਤੇ ਪੂੰਜੀਵਾਦੀ ਮੁੜ-ਬਹਾਲੀ ਨੂੰ ਰੋਕ ਸਕਦੀ ਹੈ? ਇਹ ਸਵਾਲ ਹੈ ਕਿ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪ੍ਰਯੋਗ ਨਾਲ ਮਾਰਕਸਵਾਦੀ ਵਿਗਿਆਨ ਨੂੰ ਸਰਵਪੱਖੀ ਅਮੀਰੀ ਮਿਲੀ ਜਾਂ ਨਹੀਂ ਅਤੇ ਇਹ ਕਿ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਨੂੰ ਮੰਨਣਾ ਅੱਜ ਮਾਰਕਸਵਾਦ ਅਤੇ ਸੋਧਵਾਦ ਵਿੱਚਲੀ ਨਿਖੇੜੇ ਦੀ ਲੀਹ ਹੈ ਜਾਂ ਨਹੀਂ?

ਨਹੀਂ ਕਾਮਰੇਡ ਨਹੀਂ, ਇਹ ਨਾ ਸੋਚੋ ਕਿ ਫ਼ਿਰ ਇੱਕ ਨਵੀਂ ਉਲਝਣ, ਇੱਕ ਨਵਾਂ ਵਿਵਾਦ। ਇਹ ਇੱਕ ਜੀਵੰਤ ਵਿਗਿਆਨ ਦੇ ਰੂਪ ਵਿੱਚ ਇੱਕ ਇਤਿਹਾਸਿਕ ਰੂਪ 'ਚ ਗਤੀਸ਼ੀਲ ਇਨਕਲਾਬੀ ਤਾਕਤ ਦੇ ਰੂਪ ਵਿੱਚ (ਜਿਵੇਂ ਕਿ ਮਾਰਕਸ ਨੇ ਖੁਦ ਕਿਹਾ ਸੀ) ਮਾਰਕਸਵਾਦੀ ਵਿਗਿਆਨ ਨੂੰ ਜਾਨਣ-ਸਮਝਣ ਲਈ ਉਠਾਇਆ ਜਾਣ ਵਾਲਾ ਵਿਵਾਦ ਹੈ, ਜੋ ਮਾਰਕਸਵਾਦ ਦੇ ਵਿਗਿਆਨਕ ਖਾਸੇ ਨੂੰ ਨਕਾਰਨ ਲਈ ਪੈਦਾ ਕੀਤੇ ਜਾਣ ਵਾਲੇ ਸਾਰੇ ਵਿਵਾਦਾਂ ਦਾ ਨਿਖੇਧ ਹੈ ਅਤੇ ਇਹਨਾਂ ਵਿਵਾਦਾਂ ਨੂੰ ਤਾਕਤ ਦੇਣ ਵਾਲੀ ਸਿਧਾਂਤਕ ਜੜ੍ਹਤਾ ਦਾ ਵੀ ਨਿਖੇਧ ਹੈ। ਸਾਡਾ ਮੰਤਵ ਅਸਲ 'ਚ ਇਹ ਦੇਖਣਾ ਹੈ ਕਿ ਮਾਰਕਸ ਤੋਂ ਲੈ ਕੇ ਮਾਓ ਦੀਆਂ ਸਿੱਖਿਆਵਾਂ ਅੱਜ ਕਿਸ ਰੂਪ 'ਚ ਸਾਡੇ 'ਕਰਮਾਂ ਦਾ ਰਾਹ ਦਰਸਾਵਾ ਸਿਧਾਂਤ' ਹਨ। ਮਾਰਕਸਵਾਦ ਲੈਨਿਨਵਾਦ ਨੂੰ ਮਾਓ-ਜ਼ੇ-ਤੁੰਗ ਨੇ ਗੁਣਾਤਮਕ ਰੂਪ ਵਿੱਚ ਵਿਕਸਿਤ ਕੀਤਾ ਜਾਂ ਨਹੀਂ ਅਤੇ ਉਹਨਾਂ ਦੀਆਂ ਸਿੱਖਿਆਵਾਂ ਨੇ ਮਾਰਕਸਵਾਦ ਨੂੰ ਵਿਕਾਸ ਦੇ ਇੱਕ ਨਵੇਂ (ਤੀਜੇ) ਅਤੇ ਉੱਚੇਰੇ ਪੜਾਅ 'ਤੇ ਪਹੁੰਚਾਇਆ ਜਾ ਨਹੀਂ?

ਮਾਰਕਸ ਅਤੇ ਲੈਨਿਨ ਦੇ ਬਾਅਦ 1921 ਤੋਂ 1949 ਤੱਕ ਚੀਨ ਵਿੱਚ

ਸਾਮਰਾਜਵਾਦ ਅਤੇ ਜਗੀਰਦਾਰੀ ਵਿਰੁੱਧ ਇਨਕਲਾਬੀ ਸੰਘਰਸ਼ ਵਿੱਚ ਕਮਿਊਨਿਸਟ ਪਾਰਟੀ ਦੀ ਅਗਵਾਈ ਕਰਦੇ ਹੋਏ ਮਾਓ ਨੇ ਮਾਰਕਸਵਾਦ ਨੂੰ ਕਈ ਅਰਥਾਂ ਵਿੱਚ ਅੱਗੇ ਵਿਕਸਿਤ ਕੀਤਾ। ਚੀਨ ਦੀਆਂ ਵਿਸ਼ੇਸ਼ ਹਾਲਤਾਂ ਅਤੇ ਬਸਤੀਵਾਦੀ ਦੇਸ਼ਾਂ ਦੀਆਂ ਆਮ ਹਾਲਤਾਂ 'ਚ ਉਹਨਾਂ ਨੇ ਪ੍ਰੋਲੇਤਾਰੀ ਅਤੇ ਉਸਦੀ ਪਾਰਟੀ ਦੀ ਅਗਵਾਈ 'ਚ ਜਮਹੂਰੀ ਇਨਕਲਾਬ ਪੂਰਾ ਕਰਕੇ ਸਮਾਜਵਾਦ ਦੀ ਦਿਸ਼ਾ 'ਚ ਅੱਗੇ ਵਧਣ ਦਾ ਰਾਹ ਦੱਸਿਆ, ਇਸ ਨਾਲ ਸੰਬੰਧਿਤ ਯੁੱਧਨੀਤੀ ਅਤੇ ਫੌਜੀ ਯੁੱਧਨੀਤੀ ਅਤੇ ਹੋਰ ਸਿਧਾਂਤ ਘੜੇ ਅਤੇ ਇਸਦੇ ਨਾਲ਼ ਹੀ ਮਾਰਕਸਵਾਦੀ ਫਲਸਫੇ ਦੀ ਸਮਝ ਨੂੰ ਨਵੀਂ ਵਿਆਪਕਤਾ ਅਤੇ ਡੂੰਘਾਈ ਪ੍ਰਦਾਨ ਕਰਨ ਦਾ ਕੰਮ ਵੀ ਜਾਰੀ ਰੱਖਿਆ। 1949 ਦੇ ਚੀਨੀ ਇਨਕਲਾਬ ਦੀ ਜਿੱਤ ਤੋਂ ਬਾਅਦ ਚੀਨ 'ਚ ਸਮਾਜਵਾਦੀ ਉਸਾਰੀ ਅਤੇ ਇਨਕਲਾਬ ਦੀ ਅਗਵਾਈ ਕਰਦੇ ਹੋਏ ਅਤੇ ਸਟਾਲਿਨ ਦੀ ਮੌਤ ਅਤੇ ਰੂਸ ਵਿੱਚ ਪੂੰਜੀਵਾਦੀ ਮੁੜ ਬਹਾਲੀ ਦੇ ਬਾਅਦ ਖ਼ੁਰਸ਼ਚੇਵੀ ਸੋਧਵਾਦ ਵਿਰੁੱਧ ਸੰਘਰਸ਼ ਚਲਾਉਂਦੇ ਹੋਏ ਮਾਓ ਨੇ ਪੂਰੇ ਸਮਾਜਵਾਦੀ ਸੰਗਰਾਂਦੀ ਦੌਰ ਦੇ ਲੰਬੇ ਸਮੇਂ 'ਚ ਮਜ਼ਦੂਰ ਜਮਾਤ ਲਈ ਆਮ ਲੀਹ ਦੇਣ ਦਾ ਕੰਮ ਸ਼ੁਰੂ ਕੀਤਾ ਜੋ ਸੱਭਿਆਚਾਰਕ ਇਨਕਲਾਬ ਦੇ ਸਿਧਾਂਤ ਅਤੇ ਪ੍ਰਯੋਗ 'ਚ ਆਪਣੇ ਸੰਪੂਰਨ ਰੂਪ 'ਚ ਸਾਹਮਣੇ ਆਇਆ। ਇਸ ਪੂਰੇ ਪ੍ਰਯੋਗ ਦਾ ਨਿਚੋੜ ਸੀ ਸਮਾਜਵਾਦ ਤਹਿਤ ਬੁਰਜੂਆਜ਼ੀ ਦੀ ਮੌਜੂਦਗੀ ਨੂੰ ਪਹਿਚਾਨਣਾ, ਉਸ ਉੱਤੇ ਸਰਵ-ਪੱਖੀ ਤਾਨਾਸ਼ਾਹੀ ਲਾਗੂ ਕਰਨਾ ਅਤੇ ਉਸ ਤਾਨਾਸ਼ਾਹੀ ਤਹਿਤ ਇਨਕਲਾਬ ਨੂੰ ਜਾਰੀ ਰੱਖਣਾ।ਮਾਓ ਨੇ ਇਸ ਨਵੇਂ ਸੱਭਿਆਚਾਰਕ ਇਨਕਲਾਬ ਦੇ ਸਰੂਪ, ਯੁੱਧਨੀਤੀ ਅਤੇ ਆਮ ਦਾਅਪੇਚਾਂ ਦੀ ਪੇਸ਼ਕਾਰੀ ਕਰਦੇ ਹੋਏ ਸਮਾਜਵਾਦੀ ਤਬਦੀਲੀ ਦੇ ਪੂਰੇ ਇਤਿਹਾਸਕ ਦੌਰ 'ਚ ਜਾਰੀ ਜਮਾਤੀ ਸੰਘਰਸ਼ ਦੀ ਆਮ ਦਿਸ਼ਾ ਦੇ ਬਾਰੇ ਮਜ਼ਦੂਰ ਜਮਾਤ ਨੂੰ ਸਿੱਖਿਅਤ ਕੀਤਾ ਅਤੇ ਇਸ ਤਰ੍ਹਾਂ ਫਲਸਫੇ, ਰਾਜਨੀਤਿਕ ਅਰਥ-ਸ਼ਾਸਤਰ ਅਤੇ ਵਿਗਿਆਨਕ ਸਮਾਜਵਾਦ, ਇਹਨਾਂ ਤਿੰਨਾਂ ਹੀ ਖੇਤਰਾਂ ਵਿੱਚ ਮਾਰਕਸਵਾਦੀ ਵਿਗਿਆਨ ਨੂੰ ਇਕ ਨਵੀਂ ਗੁਣਾਤਮਕ ਅਮੀਰੀ ਦਿੱਤੀ। ਇਸ ਅਰਥ 'ਚ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ, ਪੈਰਿਸ ਕਮਿਊਨ ਅਤੇ ਅਕਤੂਬਰ ਇਨਕਲਾਬ ਤੋਂ ਬਾਅਦ ਤੀਜਾ ਸਭ ਤੋਂ ਮਹਾਨ ਪ੍ਰੋਲੇਤਾਰੀ ਇਨਕਲਾਬ ਸੀ।

ਇਹ ਕਹਿਣ ਦੀ ਲੋੜ ਨਹੀਂ ਕਿ ਇਹ ਮਾਰਕਸਵਾਦ ਦੇ ਵਿਕਾਸ ਦਾ ਅੰਤ ਨਹੀਂ ਹੈ। ਮਾਓ ਦੇ ਹੀ ਸ਼ਬਦਾਂ 'ਚ "ਕੋਈ ਵੀ ਫਲਸਫਾ ਆਪਣੇ ਸਮਕਾਲੀਨ ਕਾਰਜਾਂ ਨੂੰ ਪੂਰਾ ਕਰਨ 'ਚ ਲੱਗਾ ਰਹਿੰਦਾ ਹੈ।" (ਏ ਕ੍ਰਿਟਿਕ ਆਫ਼ ਸੋਵੀਅਤ ਇਕੌਨੋਮੀ, ਮੰਥਲੀ ਰੀਵਿਊ ਪ੍ਰੈਸ,1977) ਅੱਜ ਤੱਕ ਵਿਕਸਿਤ ਮਾਰਕਸਵਾਦੀ ਵਿਗਿਆਨ ਅਜਿਹਾ ਹੀ ਕਰ ਰਿਹਾ ਹੈ ਅਤੇ ਇਸ ਪ੍ਰਕਿਰਿਆ 'ਚ ਅੱਗੇ ਵਿਕਸਿਤ ਹੋ ਰਿਹਾ ਹੈ।

ਜਦ ਅਸੀਂ ਪ੍ਰੋਲੇਤਾਰੀ ਇਨਕਲਾਬ ਦੇ ਫਲਸਫੇ ਅਤੇ ਸਿਧਾਂਤ ਨੂੰ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਜਾਂ ਸੰਖੇਪ 'ਚ ਮਾਓਵਾਦ ਦਾ ਨਾਮ ਦਿੰਦੇ ਹਾਂ ਜਾਂ ਦੇਣ ਦੀ ਗੱਲ ਕਰਦੇ ਹਾਂ ਤਾਂ ਅਸੀਂ ਇਸ ਰੂਪ 'ਚ ਸਿਰਫ਼ ਮਾਓ ਦੀਆਂ ਸਾਰੀਆਂ ਸਿੱਖਿਆਵਾਂ ਦਾ

ਸਮੁੱਚ ਜਾਂ ਕੁੱਲ ਜੋੜ ਪੇਸ਼ ਕਰਨ ਦੀ ਗੱਲ ਨਹੀਂ ਕਰਦੇ। ਇਸ ਵਿੱਚ ਅਸੀਂ ਮਾਰਕਸ ਤੋਂ ਲੈ ਕੇ ਮਾਓ ਤੱਕ ਮਾਰਕਸਵਾਦੀ ਵਿਗਿਆਨ ਦੇ ਸਮੁੱਚੇ ਅਤੇ ਸਰਵਪੱਖੀ ਵਿਕਾਸ ਨੂੰ ਸਮੇਟਦੇ ਹੋਏ ਮਾਓ ਦੀਆਂ ਸਿੱਖਿਆਵਾਂ ਨੂੰ ਇਸ ਦੇ ਵਿਕਾਸ ਦਾ ਇੱਕ ਨਵਾਂ ਪੜਾਅ ਦੱਸਣਾ ਚਾਹੁੰਦੇ ਹਾਂ। ਅਸੀਂ ਇਸ ਨੂੰ ਸੰਪੂਰਨ ਅਤੇ ਸਮੁੱਚੇ ਰੂਪ 'ਚ ਗਤੀਸ਼ੀਲ ਵਿਗਿਆਨ ਦੇ ਰੂਪ 'ਚ ਦੇਖਦੇ ਹਾਂ, ਜਿਸ ਨੂੰ ਪਿਛਲੇ ਡੇਢ ਸੌ ਸਾਲਾਂ ਦੌਰਾਨ ਮਜ਼ਦੂਰ ਜਮਾਤ ਅਤੇ ਮਨੁੱਖ ਜਾਤੀ ਦੇ ਜਮਾਤੀ ਸੰਘਰਸ਼, ਪੈਦਾਵਾਰ ਲਈ ਸੰਘਰਸ਼ ਅਤੇ ਵਿਗਿਆਨਕ ਪ੍ਰਯੋਗਾਂ ਸੰਬੰਧੀ ਤਜਰਬਿਆਂ ਦਾ ਅਧਿਐਨ ਕਰਦੇ ਹੋਏ ਵਿਕਸਿਤ ਕਰਨ ਵਿੱਚ ਮਾਰਕਸ, ਲੈਨਿਨ ਅਤੇ ਮਾਓ ਨੇ ਮੋਹਰੀ ਅਤੇ ਮਾਰਗ ਦਰਸ਼ਕ ਦੀ ਭੂਮਿਕਾ ਨਿਭਾਈ। ਪਿਛਲੇ ਲਗਭਗ 150 ਸਾਲਾਂ ਦੌਰਾਨ ਪੂਰੀ ਦੁਨੀਆਂ ਵਿੱਚ ਮਜ਼ਦੂਰ ਜਮਾਤ ਅਤੇ ਇਸ ਦੀ ਅਗਵਾਈ ਵਿੱਚ ਆਮ ਜਨਤਾ ਨੇ ਜਿੰਨੀਆਂ ਵੀ ਲੜਾਈਆਂ ਲੜੀਆਂ ਹਨ ਜਾਂ ਪਿਛਾਖੜੀਆਂ ਵਿਰੁੱਧ ਇਤਿਹਾਸ ਨੂੰ ਅੱਗੇ ਲਿਜਾਣ ਲਈ ਜਿੰਨੇ ਵੀ ਸੰਘਰਸ਼ ਹੋਏ-ਇਹਨਾਂ ਸਾਰੇ ਸੰਘਰਸ਼ਾਂ ਨੂੰ ਸਾਰੇ ਹਾਂ ਪੱਖੀ-ਨਾ ਪੱਖੀ ਤਜਰਬਿਆਂ ਦਾ ਕੁੱਲ ਜੋੜ ਕੌਮਾਂਤਰੀ ਮਜ਼ਦੂਰ ਜਮਾਤ ਦੀ ਸ਼ਾਂਝੀ ਵਿਰਾਸਤ ਹੈ। ਇਸ ਦਾ ਸਾਰ ਤੱਤ ਅੱਜ ਦੇ ਪ੍ਰੋਲੇਤਾਰੀ ਇਨਕਲਾਬ ਦਾ ਵਿਗਿਆਨ ਹੈ, ਜਿਸ ਦੀ ਧੁਰੀ ਦੀ ਉਸਾਰੀ ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਸਾਰਤੱਤ ਤੋਂ ਹੋਈ ਹੈ। ਇਸ ਵਿਗਿਆਨ ਦੀ ਉਸਾਰੀ ਤਿੰਨ ਪੜਾਵਾਂ 'ਤੇ ਮਾਰਕਸ, ਲੈਨਿਨ ਅਤੇ ਮਾਓ ਨੇ ਆਗੂ ਅਤੇ ਸਿਧਾਂਤਕਾਰ ਦੀ ਭੂਮਿਕਾ ਨਿਭਾਈ। ਮਾਰਕਸਵਾਦ-ਲੈਨਿਨਵਾਦ-ਮਾਓਵਾਦ ਨਾਮਕਰਣ ਇਸੇ ਤੱਥ ਨੂੰ ਬਿਆਨ ਕਰਦਾ ਹੈ। ਮਾਓਵਾਦ ਨਾਮਕਰਣ ਮਾਰਕਸਵਾਦ ਦੇ ਵਿਕਾਸ ਦੇ ਸਭ ਤੋਂ ਨਵੇਂ ਪੜਾਅ ਦਾ ਸੂਚਕ ਹੈ। ਆਪਣੀ ਇਸ ਪੋਜ਼ੀਸ਼ਨ ਦੀ ਸਹੀ, ਸੰਤੁਲਿਤ ਪੇਸ਼ਕਾਰੀ ਲਈ ਜ਼ਰੂਰੀ ਹੈ ਕਿ ਅਸੀਂ ਮਾਰਕਸਵਾਦੀ ਵਿਗਿਆਨ ਦੀ ਵਿਕਾਸ ਪ੍ਰਕ੍ਰਿਆ ਨੂੰ ਪਿੱਠ-ਭੂਮੀ ਦੇ ਰੂਪ ਵਿੱਚ ਪੇਸ਼ ਕਰਦੇ ਹੋਏ ਮਾਓ ਦੀਆਂ ਸਿੱਖਿਆਵਾਂ ਦੀ ਇਤਿਹਾਸਿਕ ਮਹੱਤਤਾ ਦੀ ਚਰਚਾ ਕਰੀਏ।

**ਮਾਰਕਸਵਾਦ :**

## ਜਦੋਂ ਪ੍ਰੋਲੇਤਾਰੀ ਇਨਕਲਾਬ ਦੇ ਵਿਗਿਆਨ ਦਾ ਜਨਮ ਹੋਇਆ

ਮਾਰਕਸਵਾਦੀ ਵਿਗਿਆਨ ਦਾ ਵਿਕਾਸ ਆਪਣੇ ਆਪ 'ਚ ਭੌਤਿਕਵਾਦੀ ਦਵੰਦਾਤਮਕਤਾ ਅਤੇ ਗਿਆਨ ਦੇ ਭੌਤਿਕਵਾਦੀ ਸਿਧਾਂਤ ਨੂੰ ਪਛਾਨਣ ਵਾਲਾ ਇੱਕ ਇਤਿਹਾਸਿਕ ਤੱਥ ਹੈ। ਸਮਾਜ ਦੀਆਂ ਅਮਲੀ ਸਮੱਸਿਆਵਾਂ ਨੂੰ ਹੱਲ ਕਰਨ ਲਈ ਸਿਧਾਂਤਕ ਸੰਘਰਸ਼ ਇਸਦੇ ਵਿਕਾਸ ਦੀ ਧੁਰੀ ਰਿਹਾ ਹੈ।

"ਮਾਰਕਸਵਾਦ ਦੀ ਵਿਧੀ ਭੌਤਿਕਵਾਦੀ ਦਵੰਦਵਾਦ ਹੈ ਜੋ ਪੂਰੇ ਸੰਸਾਰ ਅਤੇ ਪੂਰੇ ਬ੍ਰਹਿਮੰਡ ਨੂੰ ਅਤੇ ਇਸ ਦੀਆਂ ਗਤੀਆਂ ਨੂੰ ਜਾਨਣ ਸਮਝਣ ਦੀ ਹੁਣ ਤੱਕ ਉੱਸਰੀ ਵਿਗਿਆਨਕ ਵਿਧੀ ਦਾ ਸਭ ਤੋਂ ਵੱਧ ਤਰਤੀਬੱਧ ਸੰਘਣਾ ਰੂਪ ਅਤੇ ਸਭ ਤੋਂ ਵੱਧ ਸਟੀਕ

ਅਤੇ ਸਭ ਤੋਂ ਵੱਧ ਖੋਜ ਭਰਪੂਰ ਸਾਧਨ ਹੈ। ਮਾਰਕਸਵਾਦ ਭੌਤਿਕਵਾਦੀ ਵਿਗਿਆਨ ਹੈ, ਇਹ ਕੁਦਰਤ ਅਤੇ ਸਮਾਜ ਦੀ ਹਰ ਇੱਕ ਘਟਨਾ, ਵਰਤਾਰੇ ਦੇ ਬੁਨਿਆਦੀ ਕਾਰਨਾਂ ਅਤੇ ਵਿਕਾਸ ਦੀ ਦਿਸ਼ਾ ਨੂੰ ਜਾਨਣ ਲਈ ਖੁਦ ਨੂੰ ਭੌਤਿਕ ਜਗਤ ’ਤੇ ਕੇਂਦਰਿਤ ਕਰਦਾ ਹੈ ਅਤੇ ਇਹ ਦਵੰਦਾਤਮਕ ਹੈ, ਕਿਉਂਕਿ ਇਹ ਸਾਰੀਆਂ ਘਟਨਾਵਾਂ ਨੂੰ ਉਹਨਾਂ ਦੀ ਨਿਰੰਤਰ ਗਤੀਸ਼ੀਲਤਾ, ਤਬਦੀਲੀ ਅਤੇ ਵਿਕਾਸ ਦੀ ਸਥਿਤੀ ’ਚ ਦੇਖਦਾ ਹੈ। ਇਹ ਦਵੰਦਾਤਮਕ ਹੈ ਕਿਉਂਕਿ ਇਹ ਕਿਸੇ ਵੀ ਵਸਤੂ ਜਾਂ ਪ੍ਰਕ੍ਰਿਆ ਵਿੱਚ ਨਿਹਿਤ ਵਿਰੋਧੀ ਤੱਤਾਂ ਦੇ ਸੰਘਰਸ਼ ਦਾ ਅਧਿਐਨ ਉਸ ਵਸਤੂ ਜਾਂ ਪ੍ਰਕ੍ਰਿਆ ਦੀ ਗਤੀ ਅਤੇ ਉਸ ਵਿੱਚ ਹੋਣ ਵਾਲੀਆਂ ਤਬਦੀਲੀਆਂ ਦੇ ਅੰਦਰੂਨੀ ਆਧਾਰ ਦੇ ਰੂਪ ਵਿੱਚ ਕਰਦਾ ਹੈ। ਕੁਦਰਤ ਅਤੇ ਸਮਾਜ ਦੀ ਹਰ ਇੱਕ ਚੀਜ਼ ਦੀ ਹੋਂਦ ਉਸ ਵਿੱਚ ਨਿਹਿਤ ਵਿਰੋਧੀ ਤੱਤਾਂ ਦੀ ਏਕਤਾ ਵਿੱਚ ਹੀ ਹੁੰਦੀ ਹੈ ਅਤੇ ਉਸ ਚੀਜ਼ ਨੂੰ ਉਹਨਾਂ ਵਿਰੋਧੀ ਤੱਤਾਂ ਦੇ ਸੰਘਰਸ਼ ਦੇ ਅਧਿਐਨ ਨਾਲ ਹੀ ਸਮਝਿਆ ਜਾ ਸਕਦਾ ਹੈ। .....ਭੌਤਿਕਵਾਦੀ ਦਵੰਦਵਾਦੀ ਇਸ ਸੱਚਾਈ ਨੂੰ ਇਕ ਜਾਣੇ-ਪਛਾਣੇ ਨਿਯਮ ਦੇ ਰੂਪ ਵਿੱਚ ਕਬੂਲ ਕਰਦੇ ਹਨ। ”

1818 ਈ. ਵਿੱਚ ਜਰਮਨੀ ਵਿੱਚ ਜਨਮੇ ਕਾਰਲ ਮਾਰਕਸ ਨੇ ਤੀਹ ਦੇ ਦਹਾਕੇ ਵਿੱਚ ਇਨਕਲਾਬੀ ਲਹਿਰ ’ਚ ਹਿੱਸਾ ਲੈਣਾ ਸ਼ੁਰੂ ਕੀਤਾ, ਚਾਲ਼ੀਵਿਆਂ ’ਚ ਉਹਨਾਂ ਨੂੰ ਦੇਸ਼ ਨਿਕਾਲੇ ਦੀ ਸਜ਼ਾ ਮਿਲੀ ਅਤੇ ਇਸੇ ਦੌਰਾਨ ਹੀ ਫ਼ਰੈਡਰਿਕ ਏਂਗਲਜ਼ ਨਾਲ ਉਸ ਬੇਮਿਸਾਲ ਦੋਸਤੀ ਅਤੇ ਇਤਿਹਾਸਿਕ ਦਾਰਸ਼ਨਿਕ-ਵਿੱਚਾਰਕ ਸਹਿਯੋਗ ਦੀ ਸ਼ੁਰੂਆਤ ਹੋਈ ਜੋ ਜ਼ਿੰਦਗੀ ਭਰ ਬਣੀ ਰਹੀ।

ਏਂਗਲਜ਼ ਦੇ ਸਹਿਯੋਗ ਨਾਲ ਮਾਰਕਸ ਨੇ ਇਕ ਵਿਆਪਕ ਦਾਰਸ਼ਨਿਕ ਪ੍ਰਬੰਧ ਦੇ ਰੂਪ ਵਿੱਚ ਦਵੰਦਾਤਮਕ ਭੌਤਿਕਵਾਦ ਦਾ ਵਿਕਾਸ ਕੀਤਾ ਅਤੇ ਮਨੁੱਖੀ ਇਤਿਹਾਸ ਨੂੰ ਨਿਸ਼ਚਿਤ ਆਕਾਰ ਦੇਣ ਵਾਲੇ ਬੁਨਿਆਦੀ ਨਿਯਮਾਂ ਨੂੰ ਖੋਜਿਆ। ਇਸ ਤਰ੍ਹਾਂ ਦਵੰਦਾਤਮਕ ਅਤ ਇਤਿਹਾਸਿਕ ਭੌਤਿਕਵਾਦ ਦੇ ਰੂਪ ਵਿੱਚ ਇਤਿਹਾਸ ਦੀ ਸਭ ਤੋਂ ਵੱਧ ਇਨਕਲਾਬੀ ਜਮਾਤ-ਮਜ਼ਦੂਰ ਜਮਾਤ ਸਭ ਤੋਂ ਵੱਧ ਇਨਕਲਾਬੀ ਵਿਗਿਆਨ ਸਭ ਤੋਂ ਵਿਕਸਿਤ ਇਨਕਲਾਬ ਦਾ ਸਭ ਤੋਂ ਵਿਕਸਿਤ ਵਿਗਿਆਨ ਹੋਂਦ ’ਚ ਆਇਆ, ਜੋ ਖੁਦ ਇੱਕ ਲਗਾਤਾਰ ਗਤੀਸ਼ੀਲ ਜੀਵੰਤ ਵਿਗਿਆਨ ਸੀ ਅਤੇ ਜਿਸ ਨੇ ਪਹਿਲੀ ਵਾਰ ਐਲਾਨ ਕੀਤਾ ਕਿ ਮਨੁੱਖੀ ਸਮਾਜ ਨੂੰ ਸੁਚੇਤ ਢੰਗ ਨਾਲ ਬਦਲਣ ਲਈ ਇਸਦੀ ਗਤੀ ਦੇ ਨਿਯਮਾਂ ਨੂੰ ਸਮਝ ਲੈਣਾ ਜ਼ਰੂਰੀ ਹੈ।

ਪੂਰੇ ਮਨੁੱਖੀ ਇਤਿਹਾਸ ਅਤੇ ਜਮਾਤੀ ਸਮਾਜ ਦੇ ਇਤਿਹਾਸ ਦੇ ਵਿਕਾਸ ਦੀ ਆਮ ਦਿਸ਼ਾ ’ਤੇ ਰੌਸ਼ਨੀ ਪਾਉਂਦੇ ਹੋਏ ਮਾਰਕਸ ਨੇ ਸਿੱਧ ਕੀਤਾ ਕਿ ਸਮਾਜ ਦੇ ਜਮਾਤਾਂ ’ਚ ਵੰਡੇ ਜਾਣ ਤੋਂ ਲੈ ਕੇ ਹੁਣ ਤੱਕ ਦਾ ਇਤਿਹਾਸ ਜਮਾਤੀ ਸੰਘਰਸ਼ਾਂ ਦਾ ਇਤਿਹਾਸ ਹੈ, ਜਮਾਤੀ ਸੰਘਰਸ਼ ਹੀ ਇਤਿਹਾਸ ਨੂੰ ਅੱਗੇ ਵਧਾਉਣ ਵਾਲੀ ਕਾਰਕ ਸ਼ਕਤੀ ਹਨ। ਪੂੰਜੀਵਾਦ ਅੰਤਿਮ ਜਮਾਤੀ ਸਮਾਜ ਹੈ ਅਤੇ ਮਜ਼ਦੂਰ ਜਮਾਤ ਦੀ ਅਗਵਾਈ ’ਚ ਹੋਣ ਵਾਲੇ

ਇਨਕਲਾਬ ਪੂੰਜੀਵਾਦ ਦਾ ਜੜੋਂ ਨਾਸ਼ ਕਰਕੇ ਮਨੁੱਖੀ ਸਮਾਜ ਨੂੰ ਇੱਕ ਨਵੇਂ ਜਮਾਤ-ਰਹਿਤ ਸਮਾਜ ਦੀ ਦਿਸ਼ਾ 'ਚ ਅੱਗੇ ਵਧਾਉਣਗੇ।

"ਨਿੱਜੀ ਜਾਇਦਾਦ ਆਪਣੀ ਆਰਥਿਕ ਗਤੀ ਦੌਰਾਨ ਆਪਣੇ ਆਪ ਨੂੰ ਖੁਦ ਆਪਣੇ ਪਤਨ ਵੱਲ ਲਿਜਾਂਦੀ ਹੈ। ਪਰ ਇਹ ਅਜਿਹਾ ਆਪਣੇ ਵਿਕਾਸ ਜ਼ਰੀਏ ਕਰਦੀ ਹੈ, ਜੋ ਉਸ 'ਤੇ ਨਿਰਭਰ ਨਹੀਂ ਕਰਦਾ, ਜੋ ਅਚੇਤਨ ਹੈ ਅਤੇ ਜੋ ਠੀਕ ਵਸਤੂ ਦੇ ਸਰੂਪ ਕਾਰਨ ਨਿਜੀ ਜਾਇਦਾਦ ਦੀ ਇੱਛਾ ਦੇ ਵਿਰੁੱਧ ਜਨਮ ਲੈਂਦਾ ਹੈ, ਸਿਰਫ਼ ਇਸ ਲਈ ਕਿ ਉਹ ਜਨਮ ਦਿੰਦੀ ਹੈ ਪ੍ਰੋਲੇਤਾਰੀ ਨੂੰ, ਪ੍ਰੋਲੇਤਾਰੀ ਦੇ ਰੂਪ ਵਿੱਚ ਉਸ ਕੰਗਾਲੀ ਨੂੰ ਜੋ ਆਪਣੇ ਆਤਮਿਕ ਅਤੇ ਸਰੀਰਕ ਕੰਗਾਲੀ ਤੋਂ ਜਾਣੂ ਹੁੰਦਾ ਹੈ, ਉਸ ਅਮਾਨਵੀ- ਕ੍ਰਿਤ ਜਮਾਤ ਨੂੰ ਜੋ ਆਪਣੇ ਅਮਾਨਵੀਕਰਨ ਤੋਂ ਜਾਣੂ ਹੁੰਦੀ ਹੈ, ਅਤੇ ਇਸ ਲਈ ਜੋ ਆਤਮ-ਪਤਨਸ਼ੀਲ ਹੈ। ਨਿਜੀ ਜਾਇਦਾਦ ਪ੍ਰੋਲੇਤਾਰੀ ਨੂੰ ਪੈਦਾ ਕਰਕੇ ਆਪਣੇ ਆਪ ਨੂੰ ਸਜ਼ਾ ਸੁਣਾਉਂਦੀ ਹੈ, ਉਸ 'ਤੇ ਪ੍ਰੋਲੇਤਾਰੀ ਠੀਕ ਉਸੇ ਤਰ੍ਹਾਂ ਤਾਮੀਲ ਕਰਦਾ ਹੈ, ਜਿਵੇਂ ਉਹ ਉਸ ਸਜ਼ਾ ਦੀ ਤਾਮੀਲ ਕਰਦਾ ਹੈ, ਜੋ ਉਜਰਤੀ ਕਿਰਤ ਨੇ ਦੂਜਿਆਂ ਲਈ ਧਨ ਪੈਦਾ ਕਰਕੇ ਆਪਣੇ ਲਈ ਗਰੀਬੀ ਪੈਦਾ ਕਰਕੇ ਆਪਣੇ ਆਪ ਨੂੰ ਦਿੱਤੀ ਸੀ। ਜਦੋਂ ਪ੍ਰੋਲੇਤਾਰੀ ਜਿੱਤ ਜਾਂਦਾ ਹੈ ਤਾਂ ਉਹ ਕਦੇ ਵੀ ਸਮਾਜ ਦਾ ਨਿਰਪੇਖ ਪਹਿਲੂ ਨਹੀਂ ਬਣਦਾ, ਕਿਉਂਕਿ ਉਹ ਸਿਰਫ਼ ਆਪਣੇ ਆਪ ਨੂੰ ਅਤੇ ਆਪਣੇ ਵਿਰੋਧੀ ਨੂੰ ਜੜੋਂ ਉਖਾੜ ਕੇ ਹੀ ਜੇਤੂ ਹੁੰਦਾ ਹੈ। ਹੁਣ ਪ੍ਰੋਲੇਤਾਰੀ ਲੋਪ ਹੋ ਜਾਂਦਾ ਹੈ ਅਤੇ ਨਾਲ ਹੀ ਉਸ ਦੇ ਵਿਰੋਧੀ, ਨਿੱਜੀ ਜਾਇਦਾਦ ਦਾ ਵੀ ਜੋ ਉਸ ਨੂੰ ਜਨਮ ਦਿੰਦੀ ਹੈ ਲੋਪ ਹੋ ਜਾਂਦਾ ਹੈ।" (ਪਵਿੱਤਰ ਪਰਿਵਾਰ-ਮਾਰਕਸ, ਏਂਗਲਜ਼)

ਮਜ਼ਦੂਰ ਜਮਾਤ ਦੇ ਉਪਰੋਕਤ ਇਤਿਹਾਸਕ ਮਿਸ਼ਨ ਦੀ ਖੋਜ ਮਾਰਕਸ ਅਤੇ ਏਂਗਲਜ਼ ਨੇ ਅਧਿਐਨ ਕਮਰੇ 'ਚ ਨਹੀਂ ਸਗੋਂ ਆਪਣੇ ਸਮੇਂ ਦੇ ਜਮਾਤੀ ਸੰਘਰਸ਼ ਵਿੱਚ ਜਿਉਂਦੇ ਹੋਏ, ਉਸ 'ਚ ਸ਼ਾਮਿਲ ਹੁੰਦੇ ਹੋਏ ਕੀਤੀ। ਉਹਨਾਂ ਨੇ ਮਜ਼ਦੂਰ ਜਮਾਤ ਦੀ ਪਹਿਲੀ ਕੌਮਾਂਤਰੀ ਜਥੇਬੰਦੀ 'ਕਮਿਊਨਿਸਟ ਲੀਗ' ਦੀ ਸਥਾਪਨਾ ਕੀਤੀ। 1848 ਈ. ਵਿੱਚ ਉਹਨਾਂ ਨੇ ਇਸੇ ਦੇ ਮੈਨੀਫ਼ੈਸਟੋ ਦੇ ਰੂਪ ਵਿੱਚ "ਕਮਿਊਨਿਸਟ ਮੈਨੀਫ਼ੈਸਟੋ" ਤਿਆਰ ਕੀਤਾ ਜੋ ਕਮਿਊਨਿਜ਼ਮ ਦੇ ਸਿਧਾਂਤ ਦਾ ਪਹਿਲਾ ਅਤੇ ਸਭ ਤੋਂ ਸੰਘਣਾ ਪ੍ਰਗਟਾਅ ਸੀ, ਜੋ ਸੰਸਾਰ ਮਜ਼ਦੂਰ ਜਮਾਤ ਦੇ ਇਤਿਹਾਸਿਕ ਮਿਸ਼ਨ ਦੇ ਮੈਨੀਫ਼ੈਸਟੋ ਦੇ ਰੂਪ ਵਿੱਚ ਅੱਜ ਵੀ ਪ੍ਰਸੰਗਿਕ ਹੈ। 1848 ਈ. ਵਿੱਚ ਹੀ ਪੂਰਾ ਯੂਰਪ ਇਨਕਲਾਬ ਦੇ ਉਭਾਰ ਨਾਲ ਹਿੱਲ ਉੱਠਿਆ, ਜਿਸ ਵਿੱਚ ਮਾਰਕਸ ਅਤੇ ਏਂਗਲਜ਼ ਨੇ ਵੀ ਸਰਗਰਮ ਹਿੱਸਾ ਲਿਆ। ਇਸੇ ਦੌਰਾਨ ਜੂਨ,1848 ਵਿੱਚ ਪੈਰਿਸ ਵਿੱਚ ਮਜ਼ਦੂਰਾਂ ਦੀ ਆਮ ਬਗਾਵਤ ਦਾ ਵਿਸਫ਼ੋਟ ਹੋਇਆ, ਜਿਸ ਨੂੰ ਏਂਗਲਜ਼ ਨੇ "ਪ੍ਰੋਲੇਤਾਰੀ ਅਤੇ ਬੁਰਜੂਆਜ਼ੀ ਵਿੱਚ ਪਹਿਲੇ ਮਹਾਨ ਸੰਘਰਸ਼" ਦਾ ਨਾਮ ਦਿੱਤਾ। (ਕਮਿਊਨਿਸਟ ਮੈਨੀਫ਼ੈਸਟੋ ਦੇ 1888 ਦੇ ਅੰਗਰੇਜ਼ੀ ਸੰਸਕਰਣ ਦੀ ਭੂਮਿਕਾ)। ਇਸ ਵਿਦਰੋਹ ਦੇ ਕੁਚਲੇ ਜਾਣ ਤੋਂ

ਬਾਅਦ ਦਾ ਇੱਕ ਦਹਾਕਾ ਯੂਰਪ ਦੀਆਂ ਮਜ਼ਦੂਰ ਲਹਿਰਾਂ ਦੇ ਢਹਿਣ ਦਾ ਦੌਰ ਸੀ ਜਿਸ ਦੌਰਾਨ ਮਾਰਕਸ-ਏਂਗਲਜ਼ ਨੇ ਕਮਿਊਨਿਜ਼ਮ ਦੇ ਸਿਧਾਂਤਾਂ ਦਾ ਮਜ਼ਬੂਤ ਆਧਾਰ ਤਿਆਰ ਕਰਨ ਦਾ ਕੰਮ ਪੂਰਾ ਕੀਤਾ।

"ਪੂੰਜੀ" ਦੇ ਤਿੰਨ ਭਾਗ ਪੂੰਜੀਵਾਦੀ ਰਾਜਨੀਤਿਕ ਅਰਥਸ਼ਾਸਤਰ ਦੇ ਅਧਿਐਨ ਸੰਬੰਧੀ ਮਾਰਕਸ ਦੀ ਇਤਿਹਾਸਿਕ, ਪ੍ਰਤਿਭਾਸ਼ਾਲੀ ਉੱਦਮ ਦਾ ਨਤੀਜਾ ਸਨ ਜਿੰਨ੍ਹਾਂ ਨੇ ਸੰਪੂਰਨ ਪੂੰਜੀਵਾਦੀ ਢਾਂਚੇ ਦੀ ਤਹਿ ਤੱਕ ਪਹੁੰਚ ਕੇ ਇਸ ਦੀ ਹਰ ਤੰਦ ਨੂੰ ਵੱਖ-ਵੱਖ ਕਰਕੇ ਪੂੰਜੀ ਦੀ ਅੰਦਰੂਨੀ ਗਤੀ ਅਤੇ ਦਿਸ਼ਾ ਨੂੰ ਵਿਆਪਕ ਅਤੇ ਸੂਖ਼ਮਤਮ ਰੂਪ 'ਚ ਇੱਕਦਮ ਸਪੱਸ਼ਟ ਕਰ ਦਿੱਤਾ। ਪਹਿਲੀ ਵਾਰ ਮਾਰਕਸ ਨੇ ਦੱਸਿਆ ਕਿ ਜਿਣਸ ਪੂੰਜੀਵਾਦੀ ਅਰਥਚਾਰੇ ਦੀ ਕੋਸ਼ਿਕਾ ਹੈ ਅਤੇ ਜਿਣਸ ਸੰਬੰਧ 'ਚ ਸਾਰੀਆਂ ਪੂੰਜੀਵਾਦੀ ਵਿਰੋਧਤਾਈਆਂ ਦੇ ਬੀਜ਼ ਕੇਂਦਰਤ ਹੁੰਦੇ ਹਨ, ਇਸ ਲਈ ਪੂੰਜੀਵਾਦ ਦੇ ਅਧਿਐਨ ਦਾ ਸ਼ੁਰੂਆਤੀ ਨੁਕਤਾ 'ਜਿਣਸਾਂ' ਦਾ ਵਿਸ਼ਲੇਸ਼ਣ ਹੋਣਾ ਚਾਹੀਦਾ ਹੈ ਅਤੇ ਅਜਿਹਾ ਕਰਦੇ ਹੋਏ ਮਾਰਕਸ ਨੇ ਇਹ ਸਿੱਧ ਕੀਤਾ ਨਿਜੀ ਕਿਰਤ ਅਤੇ ਸਮਾਜਿਕ ਕਿਰਤ ਦੀ ਵਿਰੋਧਤਾਈ ਜਿਣਸ ਪੈਦਾਵਾਰ ਦੀ ਬੁਨਿਆਦੀ ਵਿਰੋਧਤਾਈ ਹੈ। ਮੁਦਰਾ, ਜਿਣਸ ਵਟਾਂਦਰੇ ਦੇ ਵਿਕਾਸ ਦੀ ਇੱਕ ਸੁਭਾਵਿਕ ਉੱਪਜ ਹੈ ਅਤੇ ਕਦਰ ਨਿਯਮ ਹੀ ਜਿਣਸ ਪੈਦਾਵਾਰ ਦਾ ਆਰਥਿਕ ਨਿਯਮ ਹੈ। ਇਸ ਤਰ੍ਹਾਂ ਜਿਣਸਾਂ ਦੀ ਜੜ੍ਹ ਪੂਜਾ (Commodity Fetishism) ਦੇ ਰਹੱਸ ਨੂੰ ਜਾਹਰ ਕਰਦੇ ਹੋਏ ਮਾਰਕਸ ਨੇ ਬੁਰਜੂਆਜ਼ੀ ਦੁਆਰਾ ਵਿਕਸਿਤ ਅਤੇ ਬੁਰਜੂਆ ਸਮਾਜਿਕ ਸੰਬੰਧਾਂ ਕਾਰਨ ਮਜਬੂਤ ਬਣੇ ਸਮਾਜਿਕ ਜੀਵਨ ਦੇ ਸੰਪੂਰਨ ਰੱਹਸਮਈ ਵਾਤਾਵਰਣ ਨੂੰ ਲੀਰੋ-ਲੀਰ ਕਰ ਦਿੱਤਾ ਅਤੇ ਸਮਾਜਿਕ ਵਿਕਾਸ ਦੀ ਗਤੀ ਅਤੇ ਇਸਦੇ ਨਿਯਮਾਂ ਨੂੰ ਸਪੱਸ਼ਟ ਕਰ ਦਿੱਤਾ। ਉਹਨਾਂ ਨੇ ਇਹ ਦਿਖਾਇਆ ਕਿ ਕਿਸ ਤਰ੍ਹਾਂ ਪੂੰਜੀਪਤੀ ਦੁਆਰਾ ਹੜੱਪੀ ਜਾਣ ਵਾਲੀ ਵਾਧੂ ਕਦਰ ਮਜ਼ਦੂਰਾਂ ਦੀ ਲੁੱਟ 'ਚੋਂ ਆਉਂਦੀ ਹੈ। ਮਾਰਕਸ ਨੇ ਮਜ਼ਦੂਰ ਜਮਾਤ ਦੀ ਲੁੱਟ ਅਤੇ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ 'ਚ ਅੰਤਰ-ਨਿਹਿਤ ਅਰਾਜਕਤਾ ਅਤੇ ਵਿਰੋਧਤਾਈਆਂ ਨੂੰ ਨੰਗਾ ਕਰਦੇ ਹੋਏ, ਪ੍ਰੋਲੇਤਾਰੀ ਇਨਕਲਾਬ ਦੇ ਬੁਨਿਆਦੀ ਨਿਯਮਾਂ ਦੀ ਰੂਪ ਰੇਖਾ ਪੇਸ਼ ਕੀਤੀ। ਇਸ ਦੇ ਨਾਲ ਹੀ ਉਹਨਾਂ ਨੇ ਰਾਜਨੀਤੀ, ਸਾਹਿਤ, ਕਲਾ, ਸੱਭਿਆਚਾਰ, ਸੁਹਜਸ਼ਾਸਤਰ, ਵਿਧੀ ਸ਼ਾਸਤਰ, ਨੀਤੀ ਸ਼ਾਸਤਰ-ਸਾਰੇ ਖੇਤਰਾਂ 'ਚ ਚਿੰਤਨ ਦੀ ਦਵੰਦਾਤਮਕ-ਭੌਤਿਕਵਾਦੀ ਵਿਧੀ ਨੂੰ ਸਥਾਪਿਤ ਕਰਕੇ ਵਿਗਿਆਨਕ ਸਮਾਜਵਾਦ ਨੂੰ ਸਰਵਪੱਖੀ ਅਮੀਰੀ ਪ੍ਰਦਾਨ ਕੀਤੀ। ਮਾਰਕਸ ਅਤੇ ਏਂਗਲਜ਼ ਨੇ ਆਪਣੇ ਸਮੇਂ ਦੇ ਇਨਕਲਾਬਾਂ, ਪ੍ਰੋਲੇਤਾਰੀ ਸੰਘਰਸ਼ਾਂ ਅਤੇ ਬਸਤੀਆਂ ਵਿੱਚ ਜਾਰੀ ਪ੍ਰਤੀਰੋਧ, ਸੰਘਰਸ਼ਾਂ ਅਤੇ ਕੌਮੀ ਮੁਕਤੀ ਦੀਆਂ ਲੜਾਈਆਂ ਦਾ ਅਧਿਐਨ-ਵਿਸ਼ਲੇਸ਼ਣ ਪੇਸ਼ ਕੀਤਾ। ਮਜ਼ਦੂਰ ਲਹਿਰਾਂ ਨੂੰ ਸਿਰਫ਼ ਉਜਰਤੀ ਗੁਲਾਮੀ ਦੀਆਂ ਹਾਲਤਾਂ ਵਿੱਚ ਸੁਧਾਰ ਲਿਆਉਣ ਤੱਕ ਸੀਮਤ ਰੱਖ ਕੇ ਮੂਲ ਉਦੇਸ਼ ਤੋਂ ਭਟਕਾਉਣ ਵਾਲੇ ਮੌਕਾ ਪ੍ਰਸਤਾਂ ਦੇ ਪਰਖੱਚੇ ਉਡਾ ਦਿੱਤੇ।

ਪੂੰਜੀਵਾਦੀ ਬੁੱਧੀਜੀਵੀਆਂ ਅਤੇ ਬੁੱਕਲ ਦੇ ਸੱਪਾਂ ਦੀ ਸਾਂਝੀ ਬੌਧਿਕ ਤਾਕਤ ਦਾ ਮੁਕਾਬਲਾ ਕਰਦੇ ਹੋਏ ਰਾਜ ਅਤੇ ਇਨਕਲਾਬ ਬਾਰੇ ਮੂਲ ਮਾਰਕਸਵਾਦੀ ਧਾਰਨਾਵਾਂ ਨੂੰ ਪੇਸ਼ ਕੀਤਾ ਅਤੇ ਮਜ਼ਦੂਰ ਜਮਾਤ ਦੇ ਫਲਸਫ਼ੇ ਨੂੰ ਅਮੀਰ ਕਰਨ ਦੇ ਨਾਲ ਹੀ ਉਸ ਨੂੰ ਯੁੱਧਨੀਤੀ ਅਤੇ ਦਾਅਪੇਚਾਂ ਦਾ ਹਥਿਆਰ ਵੀ ਦਿੱਤਾ। ਇੰਞ ਕਰਦੇ ਹੋਏ ਮਾਰਕਸ-ਏਂਗਲਜ਼ ਨੇ ਮਜ਼ਦੂਰ ਜਮਾਤ ਨੂੰ ਜਥੇਬੰਦ ਕਰਨ ਦੇ ਯਤਨ ਲਗਾਤਾਰ ਜਾਰੀ ਰੱਖੇ ਅਤੇ ਪਹਿਲੀ ਕੌਮਾਂਤਰੀ ਨੂੰ ਜਥੇਬੰਦ ਕਰਨ ਵਿੱਚ ਮੋਹਰੀ ਭੂਮਿਕਾ ਨਿਭਾਈ। ਮਜ਼ਦੂਰ ਜਮਾਤ ਵਲੋਂ ਰਾਜਸੱਤ੍ਹਾ 'ਤੇ ਕਬਜਾ ਕਰਨ ਦੇ ਪਹਿਲੇ ਮਹਾਂਕਾਵਿਕ ਯਤਨ ਦਾ ਅਧਿਐਨ ਕਰਦੇ ਹੋਏ ਮਾਰਕਸ ਨੇ ਪਹਿਲੀ ਵਾਰ ਪੂੰਜੀਵਾਦੀ ਰਾਜ ਅਤੇ ਉਸਦੀ ਥਾਂ 'ਤੇ ਸਥਾਪਿਤ ਹੋਣ ਵਾਲੀ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਬੁਨਿਆਦੀ ਸਿਧਾਂਤ ਵਿਕਸਿਤ ਕੀਤੇ।

ਮਾਰਕਸ ਦੀ ਮੌਤ ਤੋਂ ਬਾਅਦ ਏਂਗਲਜ਼ ਨੇ ਉਹਨਾਂ ਦੇ ਅਧੂਰੇ ਸਿਧਾਂਤਕ ਕੰਮਾਂ ਨੂੰ ਪੂਰਾ ਕੀਤਾ, ਪ੍ਰੋਲੇਤਾਰੀ ਵਿੱਚਾਰਧਾਰਾ ਦੀ ਰੱਖਿਆ ਕੀਤੀ ਅਤੇ ਮਾਰਕਸ ਦੀਆਂ ਸਿੱਖਿਆਵਾਂ ਦਾ ਬਾਹਰਮੁੱਖੀ ਇਤਿਹਾਸਕ ਮੁਲਾਂਕਣ ਕਰਦੇ ਹੋਏ ਉਸ ਨੂੰ ਮਾਰਕਸਵਾਦ ਦਾ ਨਾਮ ਦਿੱਤਾ। ਇਹ ਮਜ਼ਦੂਰ ਜਮਾਤ ਦੀ ਵਿੱਚਾਰਧਾਰਾ ਦੀ ਵਿਕਾਸਯਾਤਰਾ 'ਚ ਪਹਿਲਾ ਮੀਲ ਪੱਥਰ ਸੀ।

## ਮਾਰਕਸਵਾਦ ਲੈਨਿਨਵਾਦ :
## ਪ੍ਰੋਲੇਤਾਰੀ ਇਨਕਲਾਬ ਦਾ ਵਿਗਿਆਨ
## ਵਿਕਾਸ ਦੇ ਦੂਜੇ ਪੜਾਅ 'ਚ

ਜਿਵੇਂ ਕਿ ਅਸੀਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਮਾਰਕਸਵਾਦੀ ਵਿਗਿਆਨ ਦੀ ਵਿਕਾਸ ਯਾਤਰਾ ਖੁਦ ਹੀ ਭੌਤਿਕਵਾਦੀ-ਦਵੰਦਵਾਦ ਨੂੰ ਸਹੀ ਸਿੱਧ ਕਰਦੀ ਹੈ। ਮਾਰਕਸਵਾਦ ਦੇ ਸਿਧਾਂਤ ਸਮਾਜਿਕ ਪ੍ਰਯੋਗਾਂ 'ਚੋਂ ਜਨਮੇ ਹਨ।

ਇਹਨਾਂ ਸਿਧਾਂਤਾਂ ਨੇ ਫ਼ਿਰ ਨਵੇਂ ਪ੍ਰਯੋਗਾਂ ਨੂੰ ਜਨਮ ਦਿੱਤਾ ਅਤੇ ਇਹਨਾਂ ਸਮਾਜਿਕ ਪ੍ਰਯੋਗਾਂ ਨੇ ਦੁਬਾਰਾ ਨਵੇਂ ਸਿਧਾਂਤਾਂ ਨੂੰ ਜਨਮ ਦਿੱਤਾ। ਇਸ ਤਰ੍ਹਾਂ ਨਿਖੇਧ ਦਾ ਨਿਖੇਧ ਕਰਦਾ ਹੋਇਆ ਮਾਰਕਸਵਾਦ ਇਨਕਲਾਬ ਦੇ ਵਿਗਿਆਨ ਦੇ ਰੂਪ ਵਿੱਚ ਵਿਕਸਿਤ ਹੁੰਦਾ ਰਿਹਾ ਹੈ। ਪਰ ਜਿਵੇਂ ਕਿ ਮਾਰਕਸਵਾਦ ਖੁਦ ਦੱਸਦਾ ਹੈ, ਇਸਦੇ ਸਿਧਾਂਤਾਂ ਦੀ ਪ੍ਰਯੋਗਸ਼ਾਲਾ-ਮਨੁੱਖੀ ਸਮਾਜ ਵੀ ਲਗਾਤਾਰ ਗਤੀਸ਼ੀਲ ਹੈ ਅਤੇ ਇਸੇ ਵਿੱਚ, ਜਿਵੇਂ ਕਿ ਭੌਤਿਕਵਾਦੀ ਦਵੰਦਵਾਦੀ ਤਰਕ ਹੀ ਦਸਦਾ ਹੈ, ਪਦਾਰਥ ਤੋਂ ਵਿੱਚਾਰ ਅਤੇ ਵਿੱਚਾਰ ਤੋਂ ਪ੍ਰਗਟਾ ਹਮੇਸ਼ਾ ਹੀ ਕੁੱਝ ਪਿੱਛੇ ਰਹਿ ਜਾਂਦਾ ਹੈ। ਸਿਰਫ਼ ਉਹ ਵਿੱਚਾਰ ਹੀ ਜੀਵੰਤ ਹੋ ਸਕਦੇ ਹਨ ਜੋ ਇਸ ਖੱਪੇ ਨੂੰ ਭਰਨ ਲਈ ਲਗਾਤਾਰ ਗਤੀਸ਼ੀਲ ਰਹਿਣ। ਮਾਰਕਸਵਾਦ ਇੱਕ ਜੀਵੰਤ ਵਿਗਿਆਨ ਹੈ ਅਤੇ ਇਸ ਲਈ ਇਸਦੇ ਕੁੱਝ ਸਿੱਟਿਆਂ, ਧਾਰਨਾਵਾਂ ਜੋ ਪਹਿਲਾਂ ਠੀਕ ਅਤੇ ਬੁਨਿਆਦੀ ਧਾਰਨਾਵਾਂ ਸਮਝੇ ਜਾਂਦੇ ਸਨ, ਉਹਨਾਂ ਨੂੰ ਇਤਿਹਾਸਿਕ ਵਿਕਾਸ

ਨੇ ਅੰਸ਼ਕ ਰੂਪ 'ਚ ਜਾਂ ਪੂਰਨ ਰੂਪ ਵਿੱਚ ਗਲਤ ਜਾਂ ਅਧੂਰਾ ਸਿੱਧ ਕਰ ਦਿੱਤਾ ਹੈ। ਜਿਵੇਂ ਮਾਰਕਸ ਅਤੇ ਏਂਗਲਜ਼ ਦਾ ਆਪਣੇ ਯੁੱਗ ਦੀਆਂ ਹਾਲਤਾਂ ਦੇ ਆਧਾਰ 'ਤੇ ਇਹ ਮੰਨਣਾ ਸੀ ਕਿ ਜ਼ਿਆਦਾਤਰ ਪ੍ਰੋਲੇਤਾਰੀ ਇਨਕਲਾਬ ਵਿਕਸਿਤ ਪੂੰਜੀਵਾਦੀ ਦੇਸ਼ਾਂ ਵਿੱਚ ਸਿਰੇ ਚੜ੍ਹਨਗੇ ਅਤੇ ਇਹਨਾਂ ਇਨਕਲਾਬਾਂ ਦੀ ਜਿੱਤ ਵੀ ਤਾਂ ਹੀ ਹੋ ਸਕਦੀ ਹੈ ਜਦੋਂ ਇਹ ਕਈ ਦੇਸ਼ਾਂ 'ਚ ਇੱਕਠੇ ਹੋਣ। ਪਰ ਮਾਰਕਸ ਅਤੇ ਏਂਗਲਜ਼ ਦਾ ਇਹ ਦਾਅਵਾ ਇਤਿਹਾਸਿਕ ਵਿਕਾਸ ਦੀ ਗਤੀ ਨੇ ਗਲਤ ਸਿੱਧ ਕਰ ਦਿੱਤਾ। ਪਰ ਮੂਲ ਰੂਪ 'ਚ ਇਹ ਮਾਰਕਸਵਾਦ ਦੀ ਅਸਫ਼ਲਤਾ ਨਹੀਂ। ਮਾਰਕਸ-ਏਂਗਲਜ਼ ਦੇ ਜਿਉਂਦੇ ਹੀ ਪੂੰਜੀਵਾਦ "ਖੁਲ੍ਹੇ ਮੁਕਾਬਲੇ" ਦੇ ਯੁੱਗ ਵਿੱਚ ਸੀ, ਇਜਾਰੇਦਾਰੀ ਅਤੇ ਵਿੱਤੀ ਪੂੰਜੀ ਦੇ ਸੰਸਾਰ-ਵਿਆਪੀ ਢਾਂਚੇ ਦਾ ਅਜੇ ਵਿਕਾਸ ਨਹੀਂ ਹੋਇਆ ਸੀ ਅਤੇ ਤਿੱਖੀਆਂ ਹੁੰਦੀਆਂ ਪੂੰਜੀਵਾਦੀ ਵਿਰੋਧਤਾਈਆਂ ਦਾ ਅਖਾੜਾ ਯੂਰਪ ਬਣਿਆ ਹੋਇਆ ਸੀ, ਜਿੱਥੇ ਜਥੇਬੰਦ ਉਦਯੋਗਿਕ ਮਜ਼ਦੂਰਾਂ ਨੇ ਪੂੰਜੀਵਾਦੀ ਪ੍ਰਬੰਧ ਵਿਰੁੱਧ ਜਬਰਦਸਤ ਦਬਾਅ ਬਣਾਇਆ ਹੋਇਆ ਸੀ। ਵਰਨਣਯੋਗ ਹੈ ਕਿ ਇਸ ਪੂਰੇ ਦੌਰ ਵਿੱਚ ਯੂਰਪ ਮਜ਼ਦੂਰ ਸੰਘਰਸ਼ਾਂ ਦੇ ਤੂਫ਼ਾਨਾਂ ਦਾ ਕੇਂਦਰ ਅਸਲ ਵਿੱਚ ਬਣਿਆ ਤਾਂ ਹੋਇਆ ਸੀ, ਪਰ ਉੱਥੇ ਮਜ਼ਦੂਰ ਜਮਾਤ ਰਾਜਸੱਤ੍ਹਾ 'ਤੇ ਕਾਬਜ ਹੋਣ ਵਿੱਚ ਸਫ਼ਲ ਨਹੀਂ ਹੋ ਸਕੀ। ਇਸੇ ਦੌਰਾਨ ਪੂੰਜੀਵਾਦ ਆਪਣੀ ਅੰਦਰੂਨੀ ਗਤੀ 'ਚ ਵਿਕਸਿਤ ਹੁੰਦਾ ਹੋਇਆ, ਇਜਾਰੇਦਾਰੀ ਦੇ ਦੌਰ 'ਚ ਪਹੁੰਚ ਗਿਆ। ਵਿੱਤੀ ਪੂੰਜੀ ਦਾ ਸੰਸਾਰ-ਵਿਆਪੀ ਢਾਂਚਾ ਉੱਠ ਖੜ੍ਹਾ ਹੋਇਆ ਅਤੇ ਸਾਮਰਾਜਵਾਦ ਦੇ ਇਸ ਪੜਾਅ 'ਤੇ ਵਿਕਸਿਤ ਦੇਸ਼ਾਂ ਦੀਆਂ ਅੰਦਰੂਨੀ ਵਿਰੋਧਤਾਈਆਂ, ਉਹਨਾਂ ਵੱਲੋਂ ਲੁੱਟੇ ਜਾਂਦੇ ਦੇਸ਼ਾਂ ਦੀਆਂ ਵਿਰੋਧਤਾਈਆਂ ਦੇ ਡੂੰਘੀਆਂ ਹੁੰਦੇ ਜਾਣ ਅਤੇ ਤਿੱਖੀਆਂ ਹੁੰਦੇ ਜਾਣ ਦੀ ਕੀਮਤ 'ਤੇ ਮੱਧਮ ਪੈਂਦੇ ਗਏ। ਹੁਣ ਇਨਕਲਾਬਾਂ ਦਾ ਤੂਫ਼ਾਨੀ ਕੇਂਦਰ ਪੱਛਮ ਤੋਂ ਖਿਸਕ ਕੇ ਪੂਰਬ 'ਚ ਆ ਗਿਆ ਅਤੇ ਪੂਰਬ ਦੇ ਦੇਸ਼ ਪੂੰਜੀਵਾਦੀ ਸੰਸਾਰ ਪ੍ਰਬੰਧ ਦੀ ਕਮਜ਼ੋਰ ਕੜੀ ਬਣ ਗਏ। ਇਸ ਤਰ੍ਹਾਂ ਮਾਰਕਸ-ਏਂਗਲਜ਼ ਦੇ ਦਾਅਵੇ ਦਾ ਗਲਤ ਹੋਣਾ ਅਸਲ ਵਿੱਚ ਬਦਲੀਆਂ ਹਾਲਤਾਂ ਦੇ ਮੁਲਾਂਕਣ ਦਾ ਤਕਾਜ਼ਾ ਸੀ ਅਤੇ ਕੁੱਝ ਵੱਖਰੇ ਢੰਗ ਨਾਲ ਮਾਰਕਸਵਾਦ ਦੀ ਪ੍ਰੋੜ੍ਹਤਾ ਵੀ। ਰੂਸ 'ਚ 1870 'ਚ ਜਨਮੇ ਲੈਨਿਨ ਨੇ ਇਸ ਸਦੀ ਦੇ ਸ਼ੁਰੂ 'ਚ ਮਾਰਕਸਵਾਦ ਵਿਧੀ ਦੇ ਸਹਾਰੇ ਹੀ ਇਹਨਾਂ ਬਦਲੀਆਂ ਹਾਲਤਾਂ ਦਾ ਅਧਿਐਨ ਪੇਸ਼ ਕੀਤਾ, ਇਹ ਵਿਸ਼ਲੇਸ਼ਣ ਪੇਸ਼ ਕੀਤਾ ਕਿ ਸੰਸਾਰ ਹਾਲਤਾਂ ਕਿਉਂ ਅਤੇ ਕਿਵੇਂ ਬਦਲੀਆਂ ਅਤੇ ਸਭ ਤੋਂ ਵੱਧ ਮਹੱਤਵਪੂਰਨ ਇਹ ਕਿ ਵਰਤਮਾਨ ਅਤੇ ਭਾਵੀ ਅਮਲ ਵਿੱਚ ਇਹਨਾਂ ਦਾ ਅਰਥ ਕੀ ਹੋਵੇਗਾ। ਇਸ ਪ੍ਰਕ੍ਰਿਆ 'ਚ ਉਹਨਾਂ ਨੇ ਮਾਰਕਸਵਾਦ ਨੂੰ ਇੱਕ ਨਵੀਂ ਗੁਣਾਤਮਕ ਅਤੇ ਬਹੁਪੱਖੀ ਅਮੀਰੀ ਦਿੱਤੀ।

ਰੂਸ 'ਚ ਪ੍ਰੋਲੇਤਾਰੀ ਇਨਕਲਾਬੀ ਲਹਿਰ 'ਚ ਸੋਧਵਾਦ ਵਿਰੁੱਧ ਸੰਘਰਸ਼ ਕਰਦੇ ਹੋਏ ਲੈਨਿਨ ਨੇ ਆਪਣੀ ਸਿਆਸੀ ਸਰਗਰਮੀ ਦੇ ਲਗਭਗ 25 ਸਾਲਾਂ ਦੇ ਛੋਟੇ ਜਿਹੇ ਵਕਫ਼ੇ ਵਿੱਚ ਮਾਰਕਸਵਾਦ ਨੂੰ ਇਕ ਬਿਲਕੁੱਲ ਨਵੇਂ ਪੜਾਅ ਤੱਕ ਵਿਕਸਿਤ ਕੀਤਾ।

ਲੈਨਿਨ ਨੇ ਪਹਿਲੀ ਵਾਰ ਸਾਮਰਾਜਵਾਦ ਦੇ ਸਾਰੇ ਲੱਛਣਾਂ, ਸੰਸਾਰ ਪੂੰਜੀਵਾਦ ਦੇ

ਪਹਿਲੇ ਦੌਰ "ਖੁੱਲੇ ਮੁਕਾਬਲੇ" ਦੇ ਦੌਰ ਤੋਂ ਇਸ ਦੇ ਫ਼ਰਕ, ਉਸ ਦੀਆਂ ਵਜੂਦ ਸਮੋਈਆਂ ਵਿਰੋਧਤਾਈਆਂ ਅਤੇ ਤਣਾਵਾਂ ਦਾ ਸਮੇਂ ਅਨੁਸਾਰੀ ਵਿਸ਼ਲੇਸ਼ਣ ਕਰਦੇ ਹੋਏ ਇਸ ਨੂੰ ਪੂੰਜੀਵਾਦ ਦਾ ਸਰਵ ਉੱਚ ਪੜਾਅ ਦੱਸਿਆ ਅਤੇ ਨਾਲ ਹੀ ਇਹ ਵੀ ਸਪੱਸ਼ਟ ਕੀਤਾ ਕਿ ਸਾਮਰਾਜਵਾਦ ਦਾ ਇਹ ਯੁੱਗ ਪ੍ਰੋਲੇਤਾਰੀ ਇਨਕਲਾਬ ਦਾ ਯੁੱਗ ਹੈ। ਸਾਮਰਾਜਵਾਦ ਮਜ਼ਦੂਰ ਇਨਕਲਾਬ ਸੰਬੰਧੀ ਲੈਨਿਨ ਦੇ ਥੀਸਸ ਦੀ ਉਤਪਤੀ ਅਤੇ ਵਿਕਾਸ ਸਮਾਜਿਕ ਪ੍ਰਯੋਗਾਂ ਦੀ ਜ਼ਰੂਰਤ 'ਚੋਂ, ਠੋਸ ਵਿੱਚਾਰਧਾਰਕ ਸੰਘਰਸ਼ਾਂ 'ਚੋਂ ਹੋਇਆ ਜਿਸਨੇ ਸੰਸਾਰ ਪ੍ਰੋਲੇਤਾਰੀ ਇਨਕਲਾਬ ਦੀ ਆਮ ਲੀਹ ਪੇਸ਼ ਕਰਦੇ ਹੋਏ ਇਸਦੀ ਯੁੱਧਨੀਤੀ ਅਤੇ ਆਮ ਦਾਅਪੇਚਾਂ ਦੇ ਵਿਕਾਸ ਦੇ ਕੰਮ ਨੂੰ ਅੱਗੇ ਵਧਾਇਆ ਅਤੇ ਅਕਤੂਬਰ ਇਨਕਲਾਬ ਲਈ ਰਾਹ ਰੌਸ਼ਨ ਕਰਨ ਦਾ ਕੰਮ ਕੀਤਾ। ਇਸ ਵਿੱਚਾਰਧਾਰਕ ਸੰਘਰਸ਼ ਦੌਰਾਨ ਕਾਰਲ ਕਾਊਟਸਕੀ ਅਤੇ ਦੂਜੀ ਇੰਟਰਨੈਸ਼ਨਲ ਦੇ ਉਸਦੇ ਚੇਲਿਆਂ ਦੇ ਅਤਿਸਾਮਰਜਾਵਾਦ ਦੇ ਸਿਧਾਂਤ ਦੇ ਪਰਖੱਚੇ ਉਡਾਉਂਦਿਆਂ ਹੋਇਆਂ ਲੈਨਿਨ ਨੇ ਹਰ ਪੱਖ ਤੋਂ ਉਸਦੇ ਜਮਾਤੀ ਸਾਂਝ ਭਿਆਲੀ ਵਾਲੇ ਤੱਤ ਨੂੰ ਸਾਹਮਣੇ ਲਿਆਂਦਾ। ਬਸਤੀਆਂ 'ਚ ਜਾਰੀ ਕੌਮੀ ਮੁਕਤੀ ਘੋਲਾਂ ਦੀ ਇਤਿਹਾਸਕ ਭੂਮਿਕਾ ਨੂੰ ਨਕਾਰਨ ਦੀਆਂ ਕਾਊਟਸਕੀ ਦੀਆਂ ਕੋਸ਼ਿਸ਼ਾਂ ਨੂੰ ਗਲਤ ਸਿੱਧ ਕਰਦੇ ਹੋਏ ਲੈਨਿਨ ਨੇ ਪਹਿਲੀ ਵਾਰ ਇਹ ਸਥਾਪਿਤ ਕੀਤਾ ਕਿ ਸਾਮਰਾਜਵਾਦੀ-ਪੂੰਜੀਵਾਦੀ ਦੇਸ਼ਾਂ 'ਚ ਸਮਾਜਵਾਦੀ ਇਨਕਲਾਬ ਅਤੇ ਬਸਤੀਆਂ 'ਚ ਚੱਲ ਰਹੇ ਮੁਕਤੀ ਸੰਘਰਸ਼ ਸੰਸਾਰ ਪ੍ਰੋਲੇਤਾਰੀ ਇਨਕਲਾਬ ਦੇ ਹੀ ਦੋ ਅੰਗ ਹਨ।

ਮਾਰਕਸਵਾਦੀ ਵਿਗਿਆਨ ਦੇ ਵੱਖ-ਵੱਖ ਪੱਖਾਂ ਨੂੰ ਯੁੱਗ ਪਲਟਾਊ ਦੇਣਾਂ ਨਾਲ ਅਮੀਰ ਕਰਨ ਦਾ ਕੰਮ ਲੈਨਿਨ ਅਸਲ 'ਚ ਕਾਫ਼ੀ ਪਹਿਲਾਂ ਹੀ ਸ਼ੁਰੂ ਕਰ ਚੁੱਕੇ ਸਨ। ਤਰਾਂ-ਤਰਾਂ ਦੇ ਬੁਰਜੂਆ ਸੁਧਾਰਵਾਦੀ ਸੱਜੇ ਮੌਕਾਪ੍ਰਸਤ ਅਤੇ ਮੱਧਵਰਗੀ ਅਰਾਜਕਤਾਵਾਦੀ ਵਿੱਚਾਰਾਂ ਵਿਰੁੱਧ ਸੰਘਰਸ਼ ਕਰਦੇ ਹੋਏ ਲੈਨਿਨ ਨੇ ਪਹਿਲੀ ਵਾਰ ਮਜ਼ਦੂਰ ਜਮਾਤ ਦੀ ਇਨਕਲਾਬੀ ਪਾਰਟੀ ਦੀ ਧਾਰਨਾ ਵਿਕਸਿਤ ਕੀਤੀ, ਉਸਦੇ ਖਾਸੇ, ਸਰੂਪ ਅਤੇ ਉਸਾਰੀ ਅਤੇ ਗਠਨ ਦੀ ਪ੍ਰਕ੍ਰਿਆ 'ਤੇ ਰੌਸ਼ਨੀ ਪਾਈ ਤੇ ਜਮਾਤੀ ਤੌਰ 'ਤੇ ਸੁਚੇਤ ਮਜ਼ਦੂਰ ਜਮਾਤ ਦੇ ਇਸਪਾਤੀ ਹਰਾਵਲ ਦਸਤੇ ਦੇ ਰੂਪ 'ਚ ਉਸਦੀ ਭੂਮਿਕਾ ਨੂੰ ਨਿਰਧਾਰਤ ਕੀਤਾ। 1905 ਦੇ ਰੂਸੀ ਇਨਕਾਲਬ ਤੋਂ ਕੁੱਝ ਸਮਾਂ ਪਹਿਲਾਂ ਲਿਖੀ ਗਈ ਉਹਨਾਂ ਦੀ ਕਿਤਾਬ 'ਕੀ ਕਰਨਾ ਲੋੜੀਏ', 'ਚ ਉਹਨਾਂ ਨੇ ਮਜ਼ਦੂਰ ਜਮਾਤ ਦੀ ਨਵੇਂ ਢੰਗ ਦੀ ਇਨਕਲਾਬੀ ਪਾਰਟੀ ਦੇ ਜਥੇਬੰਦਕ ਨਿਯਮ ਸਾਹਮਣੇ ਲਿਆਂਦੇ, ਜਿਸ ਦੇ ਵੱਖ-ਵੱਖ ਪੱਖਾਂ 'ਤੇ ਵਿਸਥਾਰ ਦਾ ਕੰਮ ਉਹ ਅਕਤੂਬਰ ਇਨਕਲਾਬ ਤੋਂ ਬਾਅਦ ਆਪਣੇ ਅੰਤਿਮ ਸਮੇਂ ਤੱਕ ਕਰਦੇ ਰਹੇ।

ਲੈਨਿਨ ਨੇ ਕਾਊਟਸਕੀ ਅਤੇ ਉਸਦੇ ਚੇਲਿਆਂ ਵੱਲੋਂ ਸਾਮਰਾਜਵਾਦ ਦੇ ਗਲਤ ਵਿਸ਼ਲੇਸ਼ਣ, ਮਾਰਕਸਵਾਦੀ ਰਾਜਨੀਤਿਕ ਅਰਥਸ਼ਾਸਤਰ ਨੂੰ ਵਿਗਾੜਨ ਅਤੇ ਸੰਸਾਰ ਪ੍ਰੋਲੇਤਾਰੀ ਇਨਕਲਾਬ ਦੀ ਗਲਤ ਯੁੱਧਨੀਤੀ ਦਾ ਵਿਰੋਧ ਕਰਨ ਦੇ ਨਾਲ ਹੀ, ਉਸ ਤੋਂ ਵੀ ਵੱਧ ਮਹੱਤਵਪੂਰਨ ਕੰਮ ਇਹ ਕੀਤਾ ਕਿ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਸਿਧਾਂਤ 'ਤੇ

ਸੋਧਵਾਦੀ ਹਮਲੇ ਨੂੰ ਅਸਫ਼ਲ ਬਣਾ ਦਿੱਤਾ ਅਤੇ ਇਸ ਪ੍ਰਕ੍ਰਿਆ 'ਚ ਉਸਦੇ ਖਾਸੇ ਅਤੇ ਸਰੂਪ ਨੂੰ ਹੋਰ ਜ਼ਿਆਦਾ ਸਪੱਸ਼ਟ ਕਰਦੇ ਹੋਏ ਰਾਜ ਅਤੇ ਇਨਕਲਾਬ ਨਾਲ ਸੰਬੰਧਿਤ ਮਾਰਕਸਵਾਦੀ ਸਿਧਾਂਤ ਦੀ ਰੱਖਿਆ ਕੀਤੀ ਅਤੇ ਉਸ ਨੂੰ ਨਵੀਆਂ ਸਿਖਰਾਂ ਤੱਕ ਵਿਕਸਿਤ ਕੀਤਾ। ਅਕਤੂਬਰ ਇਨਕਲਾਬ ਨੇ ਇਸ ਦੀ ਨਾ ਸਿਰਫ਼ ਪ੍ਰੋੜਤਾ ਕੀਤੀ ਸਗੋਂ ਦੁਬਾਰਾ ਹੋਰ ਅੱਗੇ ਵਿਕਸਿਤ ਕੀਤਾ।

ਸਭ ਤੋਂ ਪਹਿਲਾਂ ਅਤੇ ਮੁੱਖ ਤੌਰ 'ਤੇ ਅਕਤੂਬਰ ਇਨਕਲਾਬ ਦੀ ਜਿੱਤ ਦੇ ਨਾਲ ਹੀ, ਰਾਜਸੱਤ੍ਹਾ 'ਤੇ ਕਬਜਾ ਕਰਨ ਵਿੱਚ ਮਜ਼ਦੂਰ ਜਮਾਤ ਅਤੇ ਉਸਦੀ ਪਾਰਟੀ ਦੀ ਅਗਵਾਈ ਕਰਦੇ ਹੋਏ, ਪ੍ਰੋਲੇਤਾਰੀ ਤਾਨਾਸ਼ਾਹੀ ਕਾਇਮ ਕਰਕੇ, ਉਸਦੀ ਸਿਆਸੀ ਸੱਤਾ ਨੂੰ ਮਜਬੂਤੀ ਦੇ ਕੇ ਅਤੇ ਸਮਾਜਵਾਦੀ ਜਮਹੂਰੀਅਤ ਨੂੰ ਠੋਸ ਰੂਪ ਦੇ ਕੇ, ਲੈਨਿਨ ਨੇ ਪ੍ਰੋਲੇਤਾਰੀ ਇਨਕਲਾਬ ਦੇ ਸਿਧਾਂਤ ਅਤੇ ਵਿਵਹਾਰ ਨੂੰ ਸਰਵਪੱਖੀ ਅਤੇ ਸਮੁੱਚੇ ਰੂਪ ਵਿੱਚ ਇੱਕ ਨਵੇਂ ਉਚੇਰੇ ਧਰਾਤਲ ਤੱਕ ਲੈ ਆਂਦਾ।

ਲੈਨਿਨ ਨਾ ਸਿਰਫ਼ ਸਾਰੀ ਜ਼ਿੰਦਗੀ ਪ੍ਰੋਲੇਤਾਰੀ ਕੌਮਾਂਤਰੀਵਾਦ ਦੇ ਸਿਧਾਤਾਂ 'ਤੇ ਕਾਇਮ ਰਹੇ, ਸਗੋਂ ਉਹਨਾਂ ਨੇ ਇਸਦੇ ਸਿਧਾਂਤ ਅਤੇ ਵਿਵਹਾਰ ਨੂੰ ਵੀ ਅੱਗੇ ਵਿਕਸਿਤ ਕੀਤਾ। ਕਾਊਟਸਕੀ ਪੰਥੀ ਸੋਧਵਾਦੀਆਂ ਵਿਰੁੱਧ ਸੰਘਰਸ਼ 'ਚ ਕੌਮੀ ਸ਼ਾਵਨਵਾਦ ਦਾ ਵਿਰੋਧ ਅਤੇ ਸੰਸਾਰ ਪ੍ਰੋਲੇਤਾਰੀ ਦੇ ਹਿੱਤਾਂ ਨੂੰ ਸਰਵ-ਉੱਚ ਥਾਂ ਦਿੰਦੇ ਹੋਏ ਪ੍ਰੋਲੇਤਾਰੀ ਕੌਮਾਂਤਰੀਵਾਦ ਦੇ ਝੰਡੇ ਨੂੰ ਉੱਚਾ ਚੁੱਕਣ ਅਤੇ ਉਸਦੇ ਵੱਖ-ਵੱਖ ਸਿਧਾਂਤਕ ਵਿਵਹਾਰਕ ਪੱਖਾਂ ਨੂੰ ਵਿਸ਼ਲੇਸ਼ਤ-ਵਿਸਥਾਰਿਤ ਕਰਨਾ ਵੀ ਇੱਕ ਮਹੱਤਵਪੂਰਨ ਪੱਖ ਸੀ। ਉਹਨਾਂ ਨੇ ਇਹ ਸਿਧਾਂਤਕ ਸੂਤਰੀਕਰਨ ਪੇਸ਼ ਕੀਤਾ ਕਿ ਸੋਵੀਅਤ ਸੰਘ ਦਾ ਮਜ਼ਦੂਰ ਰਾਜ ਸੰਸਾਰ ਪ੍ਰੋਲੇਤਾਰੀ ਇਨਕਲਾਬ ਦਾ ਇੱਕ ਆਧਾਰ ਇਲਾਕਾ ਹੈ ਅਤੇ ਸੰਸਾਰ ਪ੍ਰੋਲੇਤਾਰੀ ਇਨਕਲਾਬ ਦੇ ਵਿਆਪਕ ਹਿੱਤਾਂ ਲਈ ਸੋਵੀਅਤ ਇਨਕਲਾਬ ਨੂੰ ਕੁਰਬਾਨ ਤੱਕ ਕੀਤਾ ਜਾ ਸਕਦਾ ਹੈ। ਸੋਧਵਾਦ ਵਿਰੁੱਧ ਲੈਨਿਨ ਦੇ ਲਗਾਤਾਰ ਸਮਝੌਤਾਹੀਣ, ਬੇਕਿਰਕ ਸੰਘਰਸ਼ ਦੇ ਨਤੀਜੇ ਵਜੋਂ ਅਤੇ ਅਕਤੂਬਰ ਇਨਕਲਾਬ ਦੁਆਰਾ ਉਹਨਾਂ ਦੀ ਵਿੱਚਾਰਧਾਰਾਤਮਕਸਿਆਸੀ ਲੀਹ ਨੂੰ ਫੈਸਲਾਕੁਨ ਰੂਪ ਵਿੱਚ ਪ੍ਰੋੜਤਾ ਕਰਨ ਨਾਲ ਹੀ ਇਸ ਯੁੱਗਪਲਟਾਊ ਇਨਕਲਾਬ ਦੀਆਂ ਤੋਪਾਂ ਦੇ ਧਮਾਕੇ ਨੇ ਕਮਿਊਨਿਸਟ ਲਹਿਰ ਸੰਸਾਰ ਵਿਆਪੀ ਪ੍ਰਸਾਰ ਵਿੱਚ ਹੈਰਾਨੀਜਨਕ ਭੂਮਿਕਾ ਨਿਭਾਈ, ਦੁਨੀਆਂ ਭਰ ਦੇ ਲੁੱਟੇ-ਪੁੱਟੇ ਲੋਕਾਂ ਦੇ ਸੰਘਰਸ਼ਾਂ ਅਤੇ ਕੌਮੀ ਮੁਕਤੀ ਘੋਲਾਂ ਨੂੰ ਸੰਸਾਰ ਪ੍ਰੋਲੇਤਾਰੀ ਇਨਕਲਾਬ ਦੇ ਨਾਲ ਜੋੜ ਦਿੱਤਾ ਅਤੇ ਕਮਿਊਨਿਸਟਾਂ ਦੀ ਕੌਮਾਂਤਰੀ ਜੱਥੇਬੰਦੀ ਤੀਜੀ ਇੰਟਰਨੈਸ਼ਨਲ ਦਾ ਜਨਮ ਹੋਇਆ, ਜਿਸਦੀ ਅਗਵਾਈ ਕਰਦੇ ਹੋਏ ਲੈਨਿਨ ਨੇ ਨਾ ਸਿਰਫ਼ ਦੁਨਿਆਂ ਭਰ ਦੇ ਕਮਿਊਨਿਸਟਾਂ ਦੀ ਅਗਵਾਈ ਕੀਤੀ ਸਗੋਂ ਪਹਿਲੀ ਵਾਰ ਸਮੁੱਚੇ ਰੂਪ 'ਚ ਕੌਮਾਂਤਰੀ ਕਮਿਊਨਿਸਟ ਲਹਿਰ ਦੀ ਆਮ ਲੀਹ ਪੇਸ਼ ਕਰਨ ਦਾ ਕੰਮ ਕੀਤਾ।

ਸਾਮਰਾਜਵਾਦ ਅਤੇ ਪ੍ਰੋਲੇਤਾਰੀ ਇਨਕਲਾਬਾਂ ਦੇ ਯੁੱਗ ਵਾਂਗ ਹੀ ਗੁਣਾਤਮਕ ਰੂਪ

ਵਿੱਚ ਵੱਖਰੀਆਂ ਹਾਲਤਾਂ ਦੇ ਅਨੁਕੂਲ ਪ੍ਰੋਲੇਤਾਰੀ ਇਨਕਲਾਬਾਂ ਦੇ ਵਿਗਿਆਨ ਨੂੰ ਗੁਣਾਤਮਕ ਅਮੀਰੀ ਦਿੰਦੇ ਹੋਏ ਉਪਰੋਕਤ ਕੇਂਦਰੀ ਮਹੱਤਵ ਦੀਆਂ ਸਿੱਖਿਆਵਾਂ ਤੋਂ ਇਲਾਵਾ ਲੈਨਿਨ ਨੇ ਸਮਾਜਿਕ ਸਿਆਸੀ ਜੀਵਨ, ਦਾਰਸ਼ਨਿਕ ਵਿੱਚਾਰਕ ਜਗਤ ਅਤੇ ਸੰਸਾਰ ਰਾਜਨੀਤੀ ਦੀਆਂ ਘਟਨਾਵਾਂ, ਤਬਦੀਲੀਆਂ ਦੀ ਵਿਆਖਿਆ ਕਰਦੇ ਹੋਏ ਮਾਰਕਸਵਾਦ ਦੇ ਲਗਭਗ ਸਾਰੇ ਪੱਖਾਂ ਨੂੰ ਕਿਸੇ ਨਾ ਕਿਸੇ ਰੂਪ ਵਿੱਚ ਅਮੀਰ ਕੀਤਾ। 1905 ਦੇ ਇਨਕਲਾਬ ਦੀ ਅਸਫ਼ਲਤਾ ਦੇ ਬਾਅਦ ਜਦ ਮਾਰਕਸਵਾਦ ਦੇ ਦਾਰਸ਼ਨਿਕ ਆਧਾਰਾਂ ’ਤੇ ਚੌਤਰਫਾ ਹਮਲਾ ਕੀਤਾ ਜਾ ਰਿਹਾ ਸੀ ਤਾਂ ਇਸਦੇ ਖ਼ਿਲਾਫ਼ ਵਿੱਚਾਰਕ ਜਵਾਬੀ ਕਾਰਵਾਈ ਕਰਦੇ ਹੋਏ ਲੈਨਿਨ ਨੇ ਮਾਰਕਸਵਾਦ ਦੇ ਦਾਰਸ਼ਨਿਕ ਪੱਖ ਨੂੰ ਵਿਕਸਿਤ ਕੀਤਾ। ਉਹਨਾਂ ਦੀਆਂ ਅਜਿਹੀਆਂ ਕਿਰਤਾਂ ਵਿੱਚ “ਮਟੀਰੀਅਲਿਜ਼ਮ ਐਂਡ ਇੰਮਪੀਰੀਓ ਕ੍ਰਿਟੀਸਿਜ਼ਮ” ਦੀ ਥਾਂ ਪ੍ਰਮੁੱਖ ਹੈ, ਪਰ ਇਹ ਸਿਲਸਿਲਾ ਉਹਨਾਂ ਦੇ ਜੀਵਨ ਦੇ ਅੰਤਿਮ ਸਮੇਂ ਤੱਕ ਜਾਰੀ ਰਿਹਾ। ਕਲਾ, ਸਾਹਿਤ, ਸੱਭਿਆਚਾਰਕ ਦੇ ਖੇਤਰ ’ਚ ਲੈਨਿਨ ਦੇ ‘ਪ੍ਰਤਿਬਿੰਬਨ ਸਿਧਾਂਤ’ ਨੇ ਦਵੰਦਾਤਮਕ ਭੌਤਿਕਵਾਦ ਨੂੰ ਲਾਗੂ ਕਰਕੇ ਮਾਰਕਸਵਾਦੀ ਸੁਹਜ ਸ਼ਾਸਤਰ ਨੂੰ ਵਿਕਾਸ ਦੀ ਨਵੀਂ ਦਿਸ਼ਾ ਅਤੇ ਵਿਕਾਸਸ਼ੀਲ ਸਮਾਜਵਾਦੀ ਯਥਾਰਥਵਾਦ ਨੂੰ ਮਜਬੂਤ ਵਿੱਚਾਰਧਾਰਕ ਆਧਾਰ ਦਿੱਤਾ। ਜਮਹੂਰੀ ਇਨਕਲਾਬ ਅਤੇ ਸਮਾਜਵਾਦੀ ਇਨਕਲਾਬ ਦੇ ਜਮਾਤੀ ਗੱਠਜੋੜ ਅਤੇ ਇਸ ਵਿੱਚ ਕਿਸਾਨਾਂ ਦੀ ਭੂਮਿਕਾ ਨੂੰ ਪਹਿਲੀਵਾਰ ਠੋਸ ਰੂਪ ’ਚ ਨਿਰਧਾਰਿਤ ਕਰਦੇ ਹੋਏ ਉਹਨਾਂ ਨੇ ਪਹਿਲੀ ਵਾਰ ਜ਼ਮੀਨ ਦੇ ਸਵਾਲ ’ਤੇ ਸਮੁਚੱਤਾ ’ਚ ਮਾਰਕਸਵਾਦੀ ਰਾਜਨੀਤਿਕ ਅਰਥਸ਼ਾਸਤਰੀ ਸਮਝ ਪੇਸ਼ ਕੀਤੀ ਅਤੇ ਪ੍ਰੋਲੇਤਾਰੀ ਦੀ ਪਾਰਟੀ ਦੇ ਜ਼ਰਈ ਪ੍ਰੋਗਰਾਮ ਦੇ ਸਵਾਲ ’ਤੇ ਵੀ ਉਹਨਾਂ ਨੇ ਮਾਰਕਸ ਦੇ ਮੁਢਲੇ ਚਿੰਤਨ ਨੂੰ ਅੱਗੇ ਵਧਾਇਆ। ਨਾਲ ਹੀ, ਕੌਮੀਅਤਾਂ ਦੇ ਸਵਾਲ ’ਤੇ ਵੀ ਉਹਨਾਂ ਨੇ ਮਾਰਕਸ ਦੇ ਮੁਢਲੇ ਚਿੰਤਨ ਨੂੰ ਅੱਗੇ ਵਧਾਉਂਦੇ ਹੋਏ ਮਾਰਕਵਾਦੀ ਪੁਜੀਸ਼ਨ ਨੂੰ ਸੰਪੂਰਨ ਬਣਾਇਆ।

ਅਕਤੂਬਰ ਇਨਕਲਾਬ ਤੋਂ ਬਾਅਦ ਸੋਵੀਅਤ ਸੰਘ ’ਚ ਜੋ ਰਾਜ ਹੋਂਦ ’ਚ ਆਇਆ, ਵਿਸ਼ਾਲ ਅਰਥਾਂ ’ਚ ਅਤੇ ਸਾਰ ਰੂਪ ’ਚ ਰਾਜ ਨਾਲ ਸੰਬੰਧਿਤ ਮਾਰਕਸਵਾਦੀ ਧਾਰਨਾ ਨਾਲ ਉਸ ਦੀ ਅਨੁਰੂਪਤਾ ਦੇ ਬਾਵਜੂਦ ਇਸ ਸੰਬੰਧੀ ਭਵਿੱਖਬਾਣੀਆਂ ਤੋਂ ਉਸ ਦੇ ਖਾਸੇ ਅਤੇ ਸਰੂਪ ਦੇ ਜੋ ਵੱਖਰੇਵੇਂ ਅਤੇ ਵਿਵਹਾਰਕ ਪੱਧਰ ’ਤੇ ਉਸ ਨਾਲ ਸੰਬੰਧਿਤ ਜੋ ਅਣਕਿਆਸੀਆਂ ਸਮੱਸਿਆਵਾਂ ਸਾਹਮਣੇ ਆ ਖੜ੍ਹੀਆਂ, ਉਹਨਾਂ ਦਾ ਵਿਸ਼ਲੇਸ਼ਣ ਕਰਨ ਦੀ ਪ੍ਰਕ੍ਰਿਆ ’ਚ ਲੈਨਿਨ ਨੇ ਸਮਾਜਵਾਦੀ ਸੰਗਰਾਂਦੀ ਦੌਰ ਦੇ ਸਿਧਾਂਤਕ ਪੱਖਾਂ ਅਤੇ ਵਿਵਹਾਰਕ ਰੂਪਾਂ ’ਤੇ ਚਿੰਤਨ ਦੀ ਸ਼ੁਰੂਆਤ ਕੀਤੀ ਅਤੇ ਘਰੇਲੂ ਜੰਗ, ਸਾਮਰਾਜਵਾਦੀ ਦੇਸ਼ਾਂ ਦੇ ਹਮਲੇ, ਕਾਲ ਆਦਿ ਫ਼ੌਰੀ ਸਮੱਸਿਆਵਾਂ ਤੋਂ ਲੈ ਕੇ ਲੰਬੀਆਂ ਬੁਨਿਆਦੀ ਆਰਥਿਕ ਸਮੱਸਿਆਵਾਂ ਨਾਲ ਜੂਝਦੇ ਹੋਏ, ਆਪਣੇ ਅੰਤਿਮ ਸਾਹਾਂ ਤੱਕ ਸਮਾਜਵਾਦ ਦੇ ਖਾਸੇ ਅਤੇ ਸਮੱਸਿਆਵਾਂ ’ਤੇ ਚਿੰਤਨ ਦਾ ਸਿਲਸਿਲਾ ਜਾਰੀ ਰੱਖਿਆ। ਮਾਰਕਸ ਅਤੇ

ਏਂਗਲਜ਼ ਨੇ ਸਮਾਜਵਾਦੀ ਸੰਗਰਾਂਦੀ ਦੌਰ ਦੇ ਲਮਕਵੇਂ ਖਾਸੇ ਅਤੇ ਸਰੂਪ ਬਾਰੇ ਉਸਦੇ ਆਰਥਿਕ, ਰਾਜਨੀਤਿਕ ਅਤੇ ਹੋਰ ਬੁਨਿਆਦੀ ਪੱਖਾਂ ਬਾਰੇ ਕੁੱਝ ਆਮ ਸਿਧਾਂਤਕ ਧਾਰਨਾਵਾਂ ਪੇਸ਼ ਕੀਤੀਆਂ ਸਨ ਅਤੇ ਉਸਦੇ ਵਿਕਾਸ ਦੀ ਦਿਸ਼ਾ ਦਾ ਸੰਕੇਤ ਵੀ ਦਿੱਤਾ ਸੀ। ਸਮਾਜਵਾਦੀ ਉਸਾਰੀ ਦੀਆਂ ਵਿਵਹਾਰਕ ਸਮੱਸਿਆਵਾਂ ਨਾਲ ਦੋ ਚਾਰ ਹੁੰਦੇ ਹੋਏ ਲੈਨਿਨ ਨੇ ਪਹਿਲੀ ਵਾਰ ਪ੍ਰੋਲੇਤਾਰੀ ਤਾਨਾਸ਼ਾਹੀ ਦੀ ਰਾਜਨੀਤੀ ਅਤੇ ਅਰਥਨੀਤੀ ਦਾ ਠੋਸ ਵਿਸ਼ਲੇਸ਼ਣ ਕੀਤਾ। ਉਹਨਾਂ ਨੇ ਉਹਨਾਂ ਨੌਕਰਸ਼ਾਹੀ ਵਿਗਾੜਾਂ ਅਤੇ ਬੁਰਜੂਆ ਕਰੂਪਤਾਵਾਂ ਨੂੰ ਰੇਖਾਂਕਿਤ ਕੀਤਾ ਜੋ ਇਨਕਲਾਬ ਤੋਂ ਪਹਿਲਾਂ ਦੇ ਅਤੀਤ ਦੀ ਰਹਿੰਦ-ਖੂੰਹਦ ਅਤੇ ਸਮਾਜਵਾਦੀ ਸਮਾਜ 'ਚ ਨਿੱਜੀ ਮਾਲਕੀ ਦੇ ਵੱਖ-ਵੱਖ ਰੂਪਾਂ ਅਤੇ ਪੂੰਜੀਵਾਦੀ ਵਿੱਚਾਰਾਂ-ਸੰਸਥਾਵਾਂ ਦੇ ਪ੍ਰਭਾਵ ਕਾਰਨ ਪਾਰਟੀ ਅਤੇ ਰਾਜ ਵਿੱਚ ਮੌਜੂਦ ਸਨ। ਪਹਿਲੀ ਵਾਰ ਉਹਨਾਂ ਨੇ ਇਹ ਦੱਸਿਆ ਕਿ 'ਸਮਾਜਵਾਦ' ਪੂੰਜੀਵਾਦ ਤੋਂ ਕਮਿਊਨਿਜ਼ਮ ਵਿੱਚ ਤਬਦੀਲੀ ਦਾ ਇਕ ਲੰਬਾ ਇਤਿਹਾਸਿਕ ਸਮਾਂ ਹੈ ਜਿਸ ਦੌਰਾਨ ਜਮਾਤੀ ਸੰਘਰਸ਼ ਲਗਾਤਾਰ ਜਾਰੀ ਰਹੇਗਾ ਅਤੇ ਸੱਤ੍ਹਾ ਤੋਂ ਬੇਦਖਲ ਕੀਤੇ ਗਏ ਲੋਟੂਆਂ, ਛੋਟੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਅਤੇ ਨਿੱਕ-ਬੁਰਜੂਆ ਮਾਹੌਲ 'ਚ ਲਗਾਤਾਰ, ਆਪਣੇ ਆਪ ਪੈਦਾ ਹੋਣ ਵਾਲੇ ਨਵੇਂ ਪੂੰਜੀਵਾਦੀ ਤੱਤਾਂ, ਮਜ਼ਦੂਰ ਜਮਾਤ ਦੀਆਂ ਸਫਾਂ ਅਤੇ ਪਾਰਟੀ ਤੇ ਸਰਕਾਰ ਦੇ ਕਰਮਚਾਰੀਆਂ ਵਿੱਚੋਂ ਸਿਆਸੀ ਨਿੱਘਰੇ ਤੱਤਾਂ ਦੇ ਰੂਪ ਵਿੱਚ ਪੈਦਾ ਹੋਣ ਵਾਲੇ ਬੁਰਜੂਆ ਤੱਤਾਂ ਅਤੇ ਸਾਮਰਾਜਵਾਦੀ ਦੇਸ਼ਾਂ ਦੀਆਂ ਅਤੇ ਤਰ੍ਹਾਂ-ਤਰ੍ਹਾਂ ਦੀਆਂ ਸਾਜ਼ਿਸ਼ਾਂ, ਘੇਰਾਬੰਦੀਆਂ ਜਾਂ ਖੁੱਲੇ ਹਮਲੇ ਨਾਲ ਪੂੰਜੀਵਾਦ ਦੀ ਮੁੜ ਬਹਾਲੀ ਦਾ ਖਤਰਾ ਲੰਬੇ ਸਮੇਂ ਤੱਕ ਲਗਾਤਾਰ ਬਣਿਆ ਰਹੇਗਾ। ਇਹਨਾਂ ਕਾਰਨਾਂ ਕਰਕੇ ਲੈਨਿਨ ਨੇ ਇਸ ਪੂਰੇ ਸੰਗਰਾਂਦੀ ਦੌਰ 'ਚ ਪ੍ਰੋਲੇਤਾਰੀ ਤਾਨਾਸ਼ਾਹੀ ਦੇ **'ਲੋਹੇ ਦੇ ਹੱਥਾਂ'** ਦੀ ਜ਼ਰੂਰਤ ਨੂੰ, ਮਜ਼ਦੂਰ ਜਮਾਤ ਨੂੰ ਅਗਵਾਈ ਦੇਣ ਲਈ ਮਜ਼ਦੂਰ ਜਮਾਤ ਦੀ ਪਾਰਟੀ ਲਈ ਜ਼ਰੂਰੀ ਦੱਸਿਆ। ਉਹਨਾਂ ਨੇ ਆਪਣੀ ਜ਼ਿੰਦਗੀ ਦੇ ਅੰਤਿਮ ਸਮੇਂ 'ਚ ਸਮਾਜਵਾਦੀ ਤਬਦੀਲੀ ਦੀਆਂ ਫ਼ੌਰੀ, ਵਿਵਹਾਰਕ ਸਮੱਸਿਆਵਾਂ ਦਾ ਹੱਲ ਕਰਨ ਦੇ ਨਾਲ ਹੀ ਉਹਨਾਂ ਨੂੰ ਵਿਸ਼ਾਲ ਪਰਿਪੇਖ 'ਚ ਰੱਖ ਕੇ ਉਸਦੀ ਲੰਮੇ ਸਮੇਂ ਦੀ ਯੁੱਧਨੀਤੀ ਅਤੇ ਨੀਤੀਗਤ ਸਮੱਸਿਆਵਾਂ 'ਤੇ ਵੀ ਡੂੰਘਾਈ ਨਾਲ ਸੋਚਿਆ ਅਤੇ ਭਵਿੱਖ ਦੇ ਸਮੇਂ ਅਨੁਸਾਰੀ ਸਮੁੱਚੇ ਸੂਤਰੀਕਰਨਾਂ ਦੀ ਬੁਨਿਆਦ ਰੱਖੀ।

ਅੱਜ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪਹਿਲੇ ਪ੍ਰਯੋਗ ਅਤੇ ਸਿਧਾਂਤ ਦੀ ਰੌਸ਼ਨੀ 'ਚ, ਪਿੱਛੇ ਮੁੜ ਕੇ ਨਜ਼ਰਸਾਨੀ ਕਰਨ ਪਿੱਛੋਂ ਇਹ ਵਿਸ਼ਵਾਸ਼ ਨਾਲ ਕਿਹਾ ਜਾ ਸਕਦਾ ਹੈ ਕਿ ਜੇਕਰ ਗੋਲ਼ੀ ਲੱਗਣ ਨਾਲ ਪੈਦਾ ਹੋਈ ਲੰਮੀ ਬਿਮਾਰੀ ਨੇ 1924 ਈ. ਵਿੱਚ ਲੈਨਿਨ ਦੀ ਜ਼ਿੰਦਗੀ ਦਾ ਬੇਮੌਕੇ ਅੰਤ ਨਾ ਕੀਤਾ ਹੁੰਦਾ, ਤਾਂ ਸਮਾਜਵਾਦੀ ਤਬਦੀਲੀ ਦੌਰਾਨ ਜਮਾਤੀ ਸੰਘਰਸ਼ ਨੂੰ ਜਾਰੀ ਰੱਖਣ ਦੇ ਠੋਸ ਵਿਵਹਾਰਕ ਰੂਪਾਂ, ਲਗਾਤਾਰ ਗਤੀਸ਼ੀਲ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਉੱਨਤ ਰੂਪਾਂ ਅਤੇ ਜਮਾਤਾਂ, ਨਿੱਜੀ ਮਾਲਕੀ ਅਤੇ ਇਸਦੇ ਅਨੁਸਾਰੀ ਸਭ ਉਸਾਰ ਢਾਂਚਿਆਂ ਦੇ ਲਗਾਤਾਰ ਲੋਪ ਹੋਣ ਦੇ ਠੋਸ

ਰੂਪਾਂ ਨੂੰ ਖੋਜ ਕੇ, ਕਮਿਊਨਿਜ਼ਮ ਤੱਕ ਤਬਦੀਲੀ ਦੀ ਆਮ ਲੀਹ, ਯੁੱਧਨੀਤੀ ਅਤੇ ਆਮ ਦਾਅਪੇਚ ਘੜਕੇ ਉਹ ਆਪਣੇ ਜ਼ਿੰਦਗੀ 'ਚ ਹੀ ਦੁਬਾਰਾ ਮਾਰਕਸਵਾਦ ਨੂੰ ਇੱਕ ਨਵੀਂ ਗੁਣਾਤਮਕ ਛਾਲ਼ ਨਾਲ ਇੱਕ ਨਵੇਂ ਪੜਾਅ ਤੱਕ ਲਿਜਾਣ 'ਚ ਸਫ਼ਲ ਹੁੰਦੇ। ਪਰ ਇਤਿਹਾਸ ਦੇ ਰਾਹ 'ਚ ਅਜਿਹੇ "ਜੇਕਰ" ਦੀਆਂ ਰੁਕਾਵਟਾਂ ਅਤੇ "ਪਰ" ਦੀਆਂ ਤ੍ਰਾਸਦੀਆਂ ਆਉਂਦੀਆਂ ਹੀ ਰਹਿੰਦੀਆਂ ਹਨ। ਫ਼ਿਰ ਵੀ ਇਹ ਤਾਂ ਤਹਿ ਹੀ ਹੈ ਕਿ ਲੈਨਿਨ ਨੇ ਸਮਾਜਵਾਦ ਦੀਆਂ ਜਿਨ੍ਹਾਂ ਸਮੱਸਿਆਵਾਂ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਕਾਇਮ ਹੋਣ ਦੇ ਬਾਅਦ ਸਮਾਜ 'ਚ ਜਮਾਤੀ ਸੰਘਰਸ਼ ਦੇ ਜਾਰੀ ਰੂਪਾਂ ਅਤੇ ਉਸ ਨੂੰ ਚਲਾਉਣ ਦੀਆਂ ਜਿਨ੍ਹਾਂ ਨੀਤੀਆਂ ਅਤੇ ਸਮਾਜਵਾਦੀ ਇਨਕਲਾਬ ਦੇ ਰਾਹ ਬਾਰੇ ਚਿੰਤਨ ਕਰਦੇ ਹੋਏ ਬਹੁਮੁੱਲੇ ਸੂਤਰੀਕਰਨ ਪੇਸ਼ ਕੀਤੇ ਉਹਨਾਂ ਦੇ ਸਿਰੇ ਨੂੰ ਮਾਓ ਨੇ 50 ਦੇ ਦਹਾਕੇ 'ਚ ਫ਼ੜਿਆ ਅਤੇ ਬੇਹੱਦ ਗੁੰਝਲਦਾਰ ਅਤੇ ਸੰਸ਼ਲਿਸ਼ਟ ਸਮਾਜਿਕ ਪ੍ਰਯੋਗਾਂ ਰਾਹੀਂ, ਲਗਾਤਾਰ ਜਾਰੀ ਤਿੱਖੇ ਜਮਾਤੀ ਸੰਘਰਸ਼ ਵਿੱਚ ਚੀਨ ਦੀ ਜਨਤਾ, ਮਜ਼ਦੂਰ ਜਮਾਤ ਅਤੇ ਪਾਰਟੀ ਦੀ ਅਗਵਾਈ ਕਰਦੇ ਹੋਏ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੱਕ ਦੀ ਯਾਤਰਾ ਤੈਅ ਕੀਤੀ ਅਤੇ ਸਮਾਜਵਾਦੀ ਤਬਦੀਲੀ ਦੇ ਪੂਰੇ ਦੌਰ 'ਚ ਮਜ਼ਦੂਰ ਜਮਾਤ ਦੀ ਸਰਵਪੱਖੀ ਤਾਨਾਸ਼ਾਹੀ ਅਧੀਨ ਲਗਾਤਾਰ ਇਨਕਲਾਬ, ਖਾਸਕਰ ਉਸਾਰ ਢਾਂਚੇ ਵਿੱਚ ਇਨਕਲਾਬ ਨੂੰ ਜਾਰੀ ਰੱਖਣ ਦਾ ਸਿਧਾਂਤ ਦੇ ਕੇ, ਸਮਾਜਵਾਦੀ ਸੰਗਰਾਂਦੀ ਦੌਰ ਦੇ ਪੂਰੇ ਸਮੇ ਲਈ ਪ੍ਰੋਲੇਤਾਰੀ ਇਨਕਲਾਬ ਦੀ ਆਮ ਲੀਹ, ਰਣਨੀਤੀ ਅਤੇ ਆਮ ਦਾਅਪੇਚਾਂ ਦਾ ਵਿਸ਼ਲੇਸ਼ਣ ਕਰਕੇ ਅਤੇ ਅਤੀਤ ਦੇ ਸਾਰੇ ਪ੍ਰਯੋਗਾਂ ਦੇ ਨਿਚੋੜ 'ਚੋਂ ਜਨਮੇ ਇਹਨਾਂ ਨਵੇਂ ਮਾਰਕਸਵਾਦੀ ਸਿਧਾਂਤਾਂ ਨੂੰ ਦੁਬਾਰਾ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪਹਿਲੇ ਉਭਾਰ (1966-67) ਦੌਰਾਨ ਪ੍ਰਯੋਗ 'ਚ ਉਤਾਰ ਕੇ ਅਤੇ ਸਪੇਖਕ ਤੌਰ ਤੇ ਸਹੀ ਸਾਬਤ ਕਰਕੇ ਮਾਰਕਸਵਾਦ-ਲੈਨਿਨਵਾਦ ਨੂੰ ਇੱਕ ਬਿਲਕੁਲ ਨਵੇਂ ਧਰਾਤਲ 'ਤੇ ਪਹੁੰਚਾ ਦਿੱਤਾ। ਇਸ ਪੂਰੀ ਪ੍ਰਕ੍ਰਿਆ 'ਚ ਇਨਕਲਾਬ ਦੇ ਵਿਗਿਆਨ ਨੂੰ ਠੋਸ ਰੂਪ ਵਿੱਚ ਉਹਨਾਂ ਨੇ ਇਕ ਵਾਰ ਫ਼ਿਰ ਵਰਤਮਾਨ ਅਤੇ (ਸਮਾਜਵਾਦੀ ਤਬਦੀਲੀ ਦੇ ਲੰਮੇ ਇਤਿਹਾਸਿਕ ਦੌਰ ਦੇ ਸੰਦਰਭ ਵਿੱਚ) ਭਵਿੱਖ ਦੇ ਇਨਕਲਾਬ ਦਾ ਵਿਗਿਆਨ ਬਣਾ ਦਿੱਤਾ। ਇਹ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਦੇ ਰੂਪ 'ਚ ਕਰਮਾਂ ਦਾ ਰਾਹਦਰਸਾਵਾ ਸਿਧਾਂਤ ਬਣਿਆ ਰਿਹਾ, ਇਕ ਜੀਵੰਤ ਗਤੀਸ਼ੀਲ ਵਿਗਿਆਨ ਬਣਿਆ ਰਿਹਾ।

ਲੈਨਿਨ ਦੀ ਮੌਤ ਤੋਂ ਬਾਅਦ ਸਟਾਲਿਨ ਨੇ ਸੋਵੀਅਤ ਸੰਘ ਦੇ ਅੰਦਰਲੇ ਅਤੇ ਬਾਹਰਲੇ ਦੁਸ਼ਮਣਾਂ ਤੋਂ ਪ੍ਰੋਲੇਤਾਰੀ ਤਾਨਾਸ਼ਾਹੀ ਦੀ ਰੱਖਿਆ ਕਰਨ 'ਚ ਇਤਿਹਾਸਿਕ ਭੂਮਿਕਾ ਨਿਭਾਈ। ਦੂਜੀ ਸੰਸਾਰ ਜੰਗ 'ਚ ਫਾਸਿਜ਼ਮ ਨੂੰ ਹਰਾ ਕੇ ਅਤੇ ਖੇਤੀ ਦੇ ਸਮੂਹੀਕਰਨ ਅਤੇ ਸਮਾਜਵਾਦੀ ਸੱਨਅਤੀਕਰਨ ਦੀ ਬੇਮਿਸਾਲ ਮੁਹਿੰਮ 'ਚ, ਵਿਸ਼ੇਸ਼ ਤੌਰ 'ਤੇ, ਮਾਲਕੀ ਦੇ ਸਮਾਜੀਕਰਨ ਦੇ ਕੰਮ ਨੂੰ ਮੁੱਖ ਰੂਪ ਵਿੱਚ ਹੱਲ ਕਰਕੇ ਅਤੇ ਲੋਕਾਂ ਦੀ ਅਸੀਮ ਸਿਰਜਣਾਤਮਿਕਤਾ ਨੂੰ ਆਜ਼ਾਦ ਕਰਕੇ ਸਟਾਲਿਨ ਨੇ ਅੰਤਰ-ਰਾਸ਼ਟਰੀ ਮਜ਼ਦੂਰ ਜਮਾਤ

ਦੇ ਮਿਸ਼ਨ ਨੂੰ ਮਹੱਤਵਪੂਰਨ ਰੂਪ 'ਚ ਅੱਗੇ ਵਧਾਇਆ। ਲੈਨਿਨ ਦੇ ਯੋਗ ਵਾਰਿਸ ਦੇ ਰੂਪ ਵਿੱਚ ਸਟਾਲਿਨ ਨੇ ਸੱਜੇ ਅਤੇ ਖੱਬੇ ਮੌਕਾਪ੍ਰਸਤਾਂ ਨਾਲ ਪ੍ਰਚੰਡ, ਅਣਥੱਕ ਸੰਘਰਸ਼ ਚਲਾਉਂਦੇ ਹੋਏ ਮਾਰਕਸਵਾਦ ਦੇ ਬੁਨਿਆਦੀ ਅਸੂਲਾਂ ਦੀ ਰੱਖਿਆ ਕੀਤੀ ਅਤੇ ਬਾਲਸ਼ਵਿਕ ਪਾਰਟੀ ਨੂੰ ਇੱਕ ਬੁਰਜੂਆ ਪਾਰਟੀ ਬਣ ਜਾਣ ਅਤੇ ਸੋਵੀਅਤ ਰਾਜ ਨੂੰ ਇੱਕ ਬੁਰਜੂਆ ਰਾਜ ਬਣ ਜਾਣ ਤੋਂ ਬਚਾਈ ਰੱਖਿਆ। ਸਮਾਜਵਾਦੀ ਵਿਕਾਸ ਦੀ ਦਿਸ਼ਾ ਨੂੰ ਪੁੱਠਾ ਗੇੜਾ ਦੇਣ 'ਤੇ ਉਤਾਰੂ ਸੋਧਵਾਦੀ ਤੱਤਾਂ ਦੇ ਯਤਨਾਂ ਨੂੰ ਅਸਫ਼ਲ ਕਰਦੇ ਹੋਏ, ਸਟਾਲਿਨ ਨੇ ਲੈਨਿਨ ਦੀਆਂ ਸਿਖਿਆਵਾਂ ਦਾ ਭਰਵਾਂ ਨਿਚੋੜ ਕੱਢਦੇ ਹੋਏ ਉਹਨਾਂ ਨੂੰ ਪ੍ਰੋਲੇਤਾਰੀ ਵਿੱਚਾਰਧਾਰਾ ਦੇ ਵਿਕਾਸ ਦਾ ਦੂਜਾ ਮੀਲ ਪੱਥਰ ਦੱਸਿਆ ਅਤੇ ਉਸ ਵਿੱਚ ਵਿਗਾੜ ਦੇ ਯਤਨਾਂ ਵਿਰੁੱਧ, ਉਹਨਾਂ ਦੀਆਂ ਅੱਟਲ, ਇਤਿਹਾਸਿਕ ਮਹੱਤਵ-ਦਰਸਾਉਣ ਲਈ ਕਿਹਾ ਕਿ ਲੈਨਿਨਵਾਦ (ਜਾਂ ਮਾਰਕਸਵਾਦ-ਲੈਨਿਨਵਾਦ) ਹੀ ਸਾਮਰਾਜਵਾਦ ਅਤੇ ਪ੍ਰੋਲੇਤਾਰੀ ਇਨਕਲਾਬਾਂ ਦੇ ਨਵੇਂ ਯੁੱਗ ਦੇ ਇਨਕਲਾਬ ਦਾ ਵਿਗਿਆਨ ਹੈ, ਇਸ ਨਵੇਂ ਯੁੱਗ ਦਾ ਮਾਰਕਸਵਾਦ ਹੈ। ਸਟਾਲਿਨ ਨੇ ਕਮਿਊਨਿਸਟ ਇੰਟਰਨੈਸ਼ਨਲ ਦੀ ਅਗਵਾਈ ਕਰਦੇ ਹੋਏ ਦੁਨੀਆਂ ਭਰ 'ਚ ਕਮਿਊਨਿਸਟ ਲਹਿਰ ਨੂੰ ਵਿਸਥਾਰ ਦੇਣ ਅਤੇ ਮਜਬੂਤ ਕਰਨ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ ਅਤੇ ਦੁਨਿਆ ਭਰ 'ਚ ਚੱਲ ਰਹੇ ਆਜ਼ਾਦੀ ਸੰਘਰਸ਼ਾਂ ਦੀ ਪੁਰਜੋਰ ਨੈਤਿਕ-ਭੌਤਿਕ ਹਿਮਾਇਤ ਕੀਤੀ। ਉਹ ਇਕ ਸੱਚੇ ਅੰਤਰ-ਰਾਸ਼ਟਰਵਾਦੀ ਸਨ।

ਪਰ ਨਾਲ ਹੀ, ਇਹ ਵੀ ਇਤਿਹਾਸ ਦਾ ਨਾ ਭੁੱਲਣ ਲਾਇਕ, ਨਾ ਭੁੱਲੇ ਜਾ ਸਕਣ ਲਾਇਕ, ਵਿਸ਼ਲੇਸ਼ਣ ਕਰਨ ਲਾਇਕ ਅਤੇ ਸਬਕ ਕੱਢਣ ਲਾਇਕ ਸੱਚ ਹੈ ਕਿ ਸਟਾਲਿਨ ਸਮਾਜਵਾਦ ਦੇ ਖਾਸੇ ਅਤੇ ਸਮੱਸਿਆਵਾਂ ਬਾਰੇ ਲੈਨਿਨ ਦੇ ਸਿਧਾਂਤ ਨੂੰ ਅੱਗੇ ਨਹੀਂ ਵਧਾ ਸਕੇ। ਸਮਾਜਵਾਦੀ ਉਸਾਰੀ ਦੀਆਂ ਨੀਤੀਆਂ ਨੂੰ ਉਸ ਦਿਸ਼ਾ 'ਚ ਨਿਰਦੇਸ਼ਿਤ ਕਰ ਸਕਣ ਵਿੱਚ ਸੀਮਤ ਹੱਦ ਤੱਕ ਹੀ ਅੱਗੇ ਵਧ ਸਕੇ ਅਤੇ ਇਸ ਸੰਦਰਭ ਵਿੱਚ ਉਹਨਾਂ ਤੋਂ ਕੁਝ ਗੰਭੀਰ ਗਲਤੀਆਂ ਵੀ ਹੋਈਆਂ। ਇਸ ਦੇ ਨਾਲ ਹੀ ਸਟਾਲਿਨ ਦੀ ਪੂਰੀ ਜ਼ਿੰਦਗੀ 'ਚ ਜੇਕਰ ਪ੍ਰੋਲੇਤਾਰੀ ਤਾਨਾਸ਼ਾਹੀ ਕਾਇਮ ਰਹੀ ਅਤੇ ਸਮਾਜਵਾਦੀ ਉਸਾਰੀ ਸੰਬੰਧੀ ਕੁੱਝ ਇਤਿਹਾਸਿਕ ਪ੍ਰਯੋਗ ਵੀ ਹੋਏ, ਫ਼ਿਰ ਵੀ ਸਮਾਜਵਾਦੀ ਸਮਾਜ 'ਚ ਪੈਦਾ ਹੋਣ ਵਾਲੇ ਬੁਰਜੂਆ ਤੱਤਾਂ-ਪ੍ਰਵਿਰਤੀਆਂ ਦੀ, ਉਹਨਾਂ ਦੇ ਭੌਤਿਕ ਆਧਾਰਾਂ ਦੀ ਪਹਿਚਾਣ ਨਾ ਕੀਤੀ ਜਾ ਸਕੀ ਅਤੇ ਉਹਨਾਂ ਖ਼ਿਲਾਫ਼ ਸੰਘਰਸ਼ ਦੀ ਕੋਈ ਤਰਤੀਬ ਬੱਧ ਯੁੱਧਨੀਤੀ ਵੀ ਤਹਿ ਨਾ ਕੀਤੀ ਜਾ ਸਕੀ। ਰਾਜਨੀਤਿਕ ਅਰਥਸ਼ਾਸਤਰ ਅਤੇ ਸਮਾਜਵਾਦ ਦੇ ਸਮੁੱਚੇ ਖਾਸੇ ਨੂੰ ਸਮਝਣ ਦੇ ਮਾਮਲੇ 'ਚ ਸਟਾਲਿਨ ਤੋਂ ਜੋ ਗੰਭੀਰ ਗਲਤੀਆਂ ਹੋਈਆਂ ਉਹਨਾਂ ਦੀ ਜੜ੍ਹ 'ਚ ਉਹਨਾਂ ਦੀ ਦਾਰਸ਼ਨਿਕ ਥਿੜਕਣ ਵੀ ਪ੍ਰਧਾਨ ਸੀ ਅਤੇ ਇਹ ਸੀ ਉਹਨਾਂ ਦੀ ਮਸ਼ੀਨੀ ਭੌਤਿਕਵਾਦੀ ਚਿੰਤਨ-ਪ੍ਰਣਾਲੀ ਜਿਸ ਕਾਰਨ ਉਹਨਾਂ ਤੋਂ ਕੁੱਝ ਹੋਰ ਵੀ ਸਿਧਾਂਤਕ, ਯੁੱਧਨੀਤਕ, ਜੱਥੇਬੰਦਕ ਅਤੇ ਕੰਮ ਢੰਗ ਸੰਬੰਧੀ ਭੁੱਲਾਂ ਹੋਈਆਂ। ਸਟਾਲਿਨ ਦੀ ਅਗਵਾਈ ਵਾਲੇ ਸਮੇਂ 'ਚ ਸਮਾਜਵਾਦ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਬਾਰੇ ਇੱਕ ਹੱਦ

ਤੱਕ ਦੀ ਨਿਰਪੇਖਤਾਵਾਦੀ ਅਤੇ ਜੜ੍ਹ ਸਮਝ ਹਾਵੀ ਰਹੀ, ਜਿਸਨੇ ਵੱਖਰੇ ਢੰਗ ਨਾਲ ਸੋਵੀਅਤ ਸੰਘ ਵਿੱਚ ਪਾਰਟੀ ਅਤੇ ਰਾਜ ਅੰਦਰ ਪੈਦਾ ਹੋਣ ਵਾਲੇ ਬੁਰਜੂਆ ਤੱਤਾਂ ਨੂੰ ਮਦਦ ਦਿੱਤੀ, ਜੋ ਬਾਅਦ ਵਿੱਚ ਖੁਰਸ਼ਚੇਵ ਦੀ ਅਗਵਾਈ 'ਚ ਸੱਤ੍ਹਾ 'ਤੇ ਕਾਬਜ ਹੋਣ ਵਿੱਚ ਵੀ ਸਫ਼ਲ ਹੋਏ।

ਫ਼ਿਰ ਵੀ ਕੁੱਲ ਮਿਲਾ ਕੇ ਸਟਾਲਿਨ ਦੀਆਂ ਭੁੱਲਾਂ ਤੋਂ ਉਸ ਦੀਆਂ ਪ੍ਰਾਪਤੀਆਂ ਬਹੁਤ-ਬਹੁਤ ਜ਼ਿਆਦਾ ਹਨ। ਉਹਨਾਂ ਦੀਆਂ ਗਲਤੀਆਂ ਇਕ ਪ੍ਰਯੋਗਸ਼ੀਲ ਵਿਅਕਤੀ ਦੀਆਂ ਗਲਤੀਆਂ ਸਨ, ਇੱਕ ਵਿਗਿਆਨਕ ਦੀਆਂ ਗਲਤੀਆਂ ਸਨ, ਉਹ ਸੰਸਾਰ ਪ੍ਰੋਲੇਤਾਰੀ ਦੇ ਮਹਾਨ ਨੇਤਾ, ਜਬਰਦਸਤ ਪ੍ਰੋਲੇਤਾਰੀ ਇਨਕਲਾਬੀ ਅਤੇ ਪ੍ਰਪੱਕ ਅੰਤਰ-ਰਾਸ਼ਟਰਵਾਦੀ ਸਨ। ਸਟਾਲਿਨ ਨੇ ਹਰ ਕੀਮਤ 'ਤੇ ਪ੍ਰੋਲੇਤਾਰੀ ਤਾਨਾਸ਼ਾਹੀ ਦੀ ਹਿਫ਼ਾਜ਼ਤ ਕੀਤੀ। ਪੂਰੀ ਦੁਨੀਆਂ 'ਚ ਮਜ਼ਦੂਰ ਲਹਿਰ ਦਾ ਵਿਸਥਾਰ ਕੀਤਾ ਅਤੇ ਇਸ ਤਰ੍ਹਾਂ ਪੂਰੀ ਦੁਨੀਆਂ ਦੀ ਮਿਹਨਤਕਸ਼ ਜਨਤਾ ਵਿੱਚ ਮਾਰਕਸਵਾਦ-ਲੈਨਿਨਵਾਦ ਹੀ ਅਥਾਰਿਟੀ ਅਤੇ ਆਧਾਰ ਨੂੰ ਵਿਸਥਾਰਿਤ ਕੀਤਾ। ਸਟਾਲਿਨ ਨੇ ਲੈਨਿਨਵਾਦ ਦੀ ਵਿਆਖਿਆ ਕੀਤੀ, ਇਸ ਨੂੰ ਵਿਸ਼ਾਲ ਮਿਹਨਤਕਸ਼ ਜਨਤਾ ਅਤੇ ਕਮਿਊਨਿਸਟ ਸਫ਼ਾਂ ਲਈ ਸਮਝਣਯੋਗ ਬਣਾਇਆ, ਉਸ ਨੂੰ ਇਕ ਮਜਬੂਤ ਭੌਤਿਕ ਸ਼ਕਤੀ ਦੇ ਰੂਪ 'ਚ ਬਣੇ ਰਹਿਣ ਦਾ ਆਧਾਰ ਕਾਇਮ ਰੱਖਿਆ। ਜੇਕਰ ਸਟਾਲਿਨ ਨੇ ਅਜਿਹਾ ਨਾ ਕੀਤਾ ਹੁੰਦਾ ਤਾਂ ਸੋਧਵਾਦੀਆਂ ਅਤੇ ਸੰਸਾਰ ਪੂੰਜੀਵਾਦ ਨੇ ਪਹਿਲਾਂ ਹੀ ਰੂਸੀ ਇਨਕਲਾਬ ਦਾ ਗਲਾ ਘੁੱਟ ਦਿੱਤਾ ਹੁੰਦਾ, ਚੀਨੀ ਇਨਕਲਾਬ ਦਾ ਰਸਤਾ ਵੀ ਕਾਫ਼ੀ ਮੁਸ਼ਕਿਲ ਅਤੇ ਲੰਮਾ ਹੋ ਗਿਆ ਹੁੰਦਾ ਅਤੇ ਆਉਣ ਵਾਲੇ ਮਹਾਨ ਪ੍ਰਯੋਗ ਲਈ ਬਣਨ ਵਾਲਾ ਆਧਾਰ ਤਬਾਹ ਹੋ ਗਿਆ ਹੁੰਦਾ। ਸਟਾਲਿਨ ਨੇ ਔਖੇ ਸੰਘਰਸ਼ਾਂ ਵਿੱਚ ਜੂਝਦੇ ਹੋਏ ਅਣਕਿਆਸੀਆਂ ਹਾਲਤਾਂ 'ਚ ਲੈਨਿਨਵਾਦ ਦਾ ਝੰਡਾ ਮਜਬੂਤੀ ਨਾਲ ਫ਼ੜੀ ਰੱਖਿਆ, ਉਸ ਨੂੰ ਉੱਚਾ ਚੁੱਕੀ ਰੱਖਿਆ, ਇਹੀ ਉਹਨਾਂ ਦੀ ਸਭ ਤੋਂ ਵਧੇਰੇ ਮਹੱਤਵਪੂਰਨ ਇਤਿਹਾਸਿਕ ਭੂਮਿਕਾ ਸੀ।

## ਮਾਰਕਸਵਾਦ-ਲੈਨਿਨਵਾਦ-ਮਾਓਵਾਦ

## ਪ੍ਰੋਲੇਤਾਰੀ ਇਨਕਲਾਬ ਦੇ ਵਿਗਿਆਨ ਦੇ ਹੁਣ ਤੱਕ ਦੇ ਵਿਕਾਸ ਦੀ ਸਰਵ-ਉੱਚ ਸਿਖ਼ਰ

1893 ਈ. 'ਚ ਚੀਨ 'ਚ ਜਨਮੇ ਮਾਓ-ਜ਼ੇ-ਤੁੰਗ ਨੇ ਜਮਹੂਰੀ ਇਨਕਲਾਬ ਅਤੇ ਫ਼ਿਰ ਸਮਾਜਵਾਦੀ ਇਨਕਲਾਬ ਦੇ ਬੇਮਿਸਾਲ, ਮਹਾਂਕਾਵਿਕ, ਸੰਸਾਰ ਇਤਿਹਾਸਿਕ ਪ੍ਰਯੋਗਾਂ ਦੌਰਾਨ ਲਗਭਗ ਅੱਧੀ ਸਦੀ ਤੱਕ ਚੀਨ ਦੀ ਮਜ਼ਦੂਰ ਜਮਾਤ ਅਤੇ ਮਿਹਨਤਕਸ਼ ਲੋਕਾਈ ਦੀ ਅਗਵਾਈ ਕਰਦੇ ਹੋਏ ਅਤੇ ਲਗਭਗ ਚੌਥਾਈ ਸਦੀ ਤੱਕ ਕੌਮਾਂਤਰੀ ਮਜ਼ਦੂਰ ਜਮਾਤ ਅਤੇ ਦੁਨੀਆਂ ਭਰ ਦੇ ਸੱਚੇ ਕਮਿਊਨਿਸਟਾਂ ਦੇ ਰਾਹ ਦਰਸਾਵੇ ਅਧਿਆਪਕ ਅਤੇ ਆਗੂ ਦੀ ਭੂਮਿਕਾ ਅਦਾ ਕਰਦੇ ਹੋਏ ਪ੍ਰੋਲੇਤਾਰੀ ਇਨਕਲਾਬ ਦੇ ਵਿਗਿਆਨ ਨੂੰ ਇਕ

ਬਿਲਕੁਲ ਨਵੇਂ ਗੁਣਾਤਮਕ ਰੂਪ ਵਿੱਚ ਵਿਕਸਿਤ ਧਰਾਤਲ ’ਤੇ ਪਹੁੰਚਾ ਦਿੱਤਾ। ਉਹ ਇੱਕ ਮਹਾਨ ਇਨਕਲਾਬੀ, ਆਦਰਸ਼ ਕਮਿਊਨਿਸਟ, ਜਨਤਾ ਦੇ ਸੱਚੇ ਸਪੂਤ ਅਤੇ ਸੱਚੇ ਨਾਇਕ, ਇੱਕ ਨਿਡਰ ਵਿਗਿਆਨਕ ਅਤੇ ਸਮੁੱਚੀ ਮਨੁੱਖ ਜਾਤੀ ਦੇ ਇਤਿਹਾਸਕ ਵਿਅਕਤੀਆਂ ਦੀ ਲੜੀ ਦੀ ਮੋਹਰੀ ਕੜੀ ਸਨ। ਉਹ ਸਾਡੇ ਸਮਿਆਂ ਦੇ ਸਭ ਤੋਂ ਮਹਾਨ ਇਨਕਲਾਬੀ ਸਨ ਅਤੇ ਮਾਰਕਸ ਅਤੇ ਲੈਨਿਨ ਤੋਂ ਬਾਅਦ ਪ੍ਰੋਲੇਤਾਰੀ ਇਨਕਲਾਬ ਦੇ ਹੁਣ ਤੱਕ ਦੇ ਇਤਿਹਾਸ ਦੇ ਤੀਜੇ ਮਹਾਨ ਸਿਧਾਂਤਕਾਰ ਸਨ।

ਚੀਨੀ ਇਨਕਲਾਬ ਦੇ ਖਾਸੇ, ਪ੍ਰੋਗਰਾਮ ਅਤੇ ਰਾਹ ਦੀ ਤਲਾਸ਼ ਅਤੇ ਉਸ ਦੀ ਪ੍ਰੋੜ੍ਹਤਾ ਜ਼ਰੀਏ ਮਾਓ-ਜ਼ੇ-ਤੁੰਗ ਨੇ ਨਾ ਸਿਰਫ਼ ਚੀਨੀ ਜਨਤਾ ਨੂੰ ਸਗੋਂ ਸਾਰੀ ਦੁਨੀਆਂ ਦੀਆਂ ਬਸਤੀਆਂ ਦੀ ਜਨਤਾ ਨੂੰ ਮੁਕਤੀ ਦਾ ਨਵਾਂ ਰਸਤਾ ਦਿਖਾਇਆ। ਮਾਓ ਦੇ ਪ੍ਰਤਿਭਾ ਭਰਭੂਰ, ਹੈਰਾਨੀਜਨਕ ਇਨਕਲਾਬੀ ਪ੍ਰਯੋਗਾਂ ਦੌਰਾਨ ਮਿਹਨਤਕਸ਼ ਜਨਤਾ ਦੀ ਪਹਿਲਕਦਮੀ ਅਤੇ ਸਿਰਜਣਾਤਮਿਕਤਾ ਜਿੰਨੇ ਵੱਡੇ ਪੈਮਾਨੇ ’ਤੇ ਜਾਗ੍ਰਿਤ ਹੋਈ ਅਤੇ ਦੁਨੀਆਂ ’ਚ ਉਪਰਲੀ ਹੇਠਾਂ ਕਰ ਦੇਣ ਦੀ ਜਿੰਨੀ ਜ਼ਿਆਦਾ ਤਾਕਤ ਉਹਨਾਂ ਹੱਥਾਂ ’ਚ ਆ ਗਈ, ਅਜਿਹਾ ਪਹਿਲਾਂ ਕਦੇ ਵੀ ਨਹੀਂ ਸੀ ਹੋਇਆ। ਨਵ ਜਮਹੂਰੀ ਇਨਕਲਾਬ ਦੌਰਾਨ ਚੀਨੀ ਲੋਕਾਂ ਦੀ ਅਗਵਾਈ ਕਰਦੇ ਹੋਏ, ਆਧੁਨਿਕ ਸੋਧਵਾਦ ਵਿਰੁੱਧ ਸੰਸਾਰ ਵਿਆਪੀ ਸੰਘਰਸ਼ ਦੀ ਰਾਹਨੁਮਾਈ ਕਰਦੇ ਹੋਏ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਦੌਰਾਨ ਇਨਕਲਾਬ ਨੂੰ ਜਾਰੀ ਰੱਖਣ ਦਾ ਸਿਧਾਂਤ, ਰਸਤੇ ਅਤੇ ਰੂਪ ਦੀ ਖੋਜ ਕਰਦੇ ਹੋਏ ਮਾਓ ਨੇ ਫਲਸਫ਼ੇ, ਰਾਜਨੀਤਿਕ ਅਰਥਸ਼ਾਸਤਰ ਅਤੇ ਵਿਗਿਆਨਕ ਸਮਾਜਵਾਦ-ਮਾਰਕਸਵਾਦ ਦੇ ਇਹਨਾਂ ਤਿੰਨਾਂ ਅੰਗਾਂ ਨੂੰ ਸਰਵ-ਪੱਖੀ ਅਮੀਰੀ ਦਿੱਤੀ।

ਲੈਨਿਨ ਦੀ ਅਗਵਾਈ ’ਚ ਰੂਸ ’ਚ ਹੋਏ ਮਹਾਨ ਅਤੇ ਯੁੱਗਪਲਟਾਊ ਅਕਤੂਬਰ ਇਨਕਲਾਬ ਨੇ ਰਾਜ ਅਤੇ ਇਨਕਲਾਬ ਬਾਰੇ ਬੁਨਿਆਦੀ ਮਾਰਕਸਵਾਦੀ ਧਾਰਨਾ ਸਹਿਤ ਹੋਰ ਸਾਰੀਆਂ ਬੁਨਿਆਦੀ ਮਾਰਕਸਵਾਦੀ ਭਵਿੱਖ ਬਾਣੀਆਂ ਨੂੰ ਸਹੀ ਸਿੱਧ ਕੀਤਾ। ਇਸ ਨੇ ਸਾਮਰਾਜਵਾਦ ਬਾਰੇ ਲੈਨਿਨ ਦੀ ਧਾਰਨਾ ਨੂੰ ਅਤੇ ਸਾਮਰਾਜਵਾਦ ਦੇ ਯੁੱਗ ’ਚ ਪ੍ਰੋਲੇਤਾਰੀ ਇਨਕਲਾਬ ਨਾਲ ਸੰਬੰਧਿਤ ਕਮਜ਼ੋਰ ਕੜੀ ਦੇ ਸਿਧਾਂਤ (ਵੀਕ ਲਿੰਕ ਥਿਊਰੀ) ਦੀ ਵੀ ਪ੍ਰੋੜਤਾ ਕੀਤੀ, ਇਹ ਠੀਕ ਹੈ, ਪਰ ਇਹ ਵੀ ਠੀਕ ਹੈ ਕਿ ਰੂਸ ਇਨਕਲਾਬ ਦੀ ਸੰਭਾਵਨਾ ਵਾਲੇ ਦੇਸ਼ ਦੇ ਰੂਪ ਵਿੱਚ ਪ੍ਰਤੀਨਿਧ ਉਦਾਹਰਣ ਨਹੀਂ ਸੀ। ਰੂਸ ਦੀਆਂ

---

*ਸਮਾਜਵਾਦੀ ਪ੍ਰਬੰਧ ਆਖਿਰ ਸਰਮਾਏਦਾਰੀ ਪ੍ਰਬੰਧ ਦੀ ਥਾਂ ਲੈ ਲਵੇਗਾ, ਇਹ ਮਨੁੱਖੀ ਇੱਛਾ ਤੋਂ ਆਜ਼ਾਦ ਬਾਹਰਮੁੱਖੀ ਨਿਯਮ ਹੈ। ਇਤਿਹਾਸ ਦੇ ਪਹੀਏ ਨੂੰ ਰੋਕਣ ਦੀਆਂ, ਪਿਛਾਖੜੀ ਭਾਵੇਂ ਕਿੰਨੀਆਂ ਵੀ ਕੋਸ਼ਿਸ਼ਾਂ ਕਿਉਂ ਨਾ ਕਰਨ, ਦੇਰ ਸਵੇਰ ਇਨਕਲਾਬ ਹੋ ਕੇ ਰਹੇਗਾ ਅਤੇ ਲਾਜ਼ਮੀ ਹੀ ਜਿੱਤ ਪ੍ਰਾਪਤ ਕਰੇਗਾ।*

***ਮਾਓ-ਜ਼ੇ-ਤੁੰਗ (6 ਨਵੰਬਰ, 1957)***

---

ਇਨਕਲਾਬੀ ਹਾਲਤਾਂ ਆਪਣੇ ਆਪ 'ਚ ਸਾਪੇਖਿਕ ਅਰਥਾਂ 'ਚ ਇੱਕ ਸੰਕ੍ਰਾਂਤੀਕਾਲੀ ਅਤੇ ਵਿਸ਼ੇਸ਼ ਵਰਤਾਰਾ ਸਨ। ਸਾਮਰਾਜਵਾਦ ਅਤੇ ਪ੍ਰੋਲੇਤਾਰੀ ਇਨਕਲਾਬ ਦੇ ਯੁੱਗ ਦੇ ਸ਼ੁਰੂ ਹੋਣ ਨਾਲ ਹੀ ਇਨਕਲਾਬਾਂ ਦੇ ਤੂਫ਼ਾਨ ਦਾ ਕੇਂਦਰ ਪੱਛਮ ਤੋਂ ਸਰਕ ਕੇ ਪੂਰਬ 'ਚ ਆ ਰਿਹਾ ਸੀ ਅਤੇ ਰੂਸ ਅਸਲ 'ਚ ਪੂਰੀ ਤਰ੍ਹਾਂ ਪੱਛਮ ਦਾ ਦੇਸ਼ ਨਾ ਹੋ ਕੇ, ਪੂਰਬ ਪੱਛਮ ਦਾ ਪੁਲ ਸੀ। ਪਹਿਲਾ ਪ੍ਰੋਲੇਤਾਰੀ ਇਨਕਲਾਬ ਇੱਥੇ ਹੋਇਆ, ਇੱਥੇ ਪੈਦਾਵਾਰੀ ਸ਼ਕਤੀਆਂ ਉਸ ਸਮੇਂ ਇੰਨੀਆਂ ਵਿਕਸਿਤ ਸਨ ਕਿ ਬੁਰਜੂਆ ਜਮਹੂਰੀ ਇਨਕਲਾਬ ਦੇ ਅੱਠ ਮਹੀਨਿਆਂ ਬਾਅਦ ਹੀ ਮਜ਼ਦੂਰ ਜਮਾਤ ਨੇ ਸਮਾਜਵਾਦੀ ਇਨਕਲਾਬ ਨੂੰ ਪੂਰਾ ਕਰ ਲਿਆ। ਚੀਨ ਪ੍ਰਤੀਨਿਧੀ ਅਤੇ ਸ਼ਬਦਾਂ ਦੇ ਸਹੀ ਅਰਥਾਂ 'ਚ ਪੂਰਬ ਦਾ ਦੇਸ਼ ਸੀ, ਜਗੀਰ ਬਸਤੀਵਾਦੀ ਲੁੱਟ ਨਾਲ ਤਬਾਹ ਬਰਬਾਦ, ਦੱਬੇ ਕੁਚਲੇ ਲੋਕਾਂ ਦੀ, ਬਹੁਗਿਣੀ ਕਿਸਾਨ ਆਬਾਦੀ ਦਾ ਬੇਹੱਦ ਪਛੜਿਆ ਹੋਇਆ ਦੇਸ਼, ਜਿਸ ਤਰ੍ਹਾਂ ਦੇ ਦੇਸ਼ਾਂ ਦਾ ਕੌਮੀ ਮੁਕਤੀ ਸੰਘਰਸ਼ ਹੁਣ ਸੰਸਾਰ ਪ੍ਰੋਲੇਤਾਰੀ ਇਨਕਲਾਬ ਦਾ ਅੰਗ, ਬਲਕਿ ਮੁੱਖ ਅੰਗ ਬਣ ਚੁੱਕਾ ਸੀ। ਅਜਿਹੇ ਦੇਸ਼ 'ਚ ਮਜ਼ਦੂਰ ਜਮਾਤ ਦੀ ਅਗਵਾਈ 'ਚ ਕੌਮੀ ਜਮਹੂਰੀ ਇਨਕਲਾਬ ਨੂੰ ਪੂਰਾ ਕਰਕੇ ਮਾਓ ਨੇ ਲੈਨਿਨ ਦੀ ਥੀਸਸ ਦਾ ਮੁਕੰਮਲ ਅਧਿਐਨ ਕਰਦੇ ਹੋਏ ਕਮਿਊਨਿਸਟ ਇੰਟਰਨੈਸ਼ਨਲ ਅਤੇ ਸਟਾਲਿਨ ਦੇ ਕੌਮੀ ਜਮਹੂਰੀ ਇਨਕਲਾਬ ਨਾਲ ਸੰਬੰਧਿਤ ਸੂਤਰੀਕਰਨਾਂ ਘਾਟਾਂ, ਕਮਜ਼ੋਰੀਆਂ ਨੂੰ ਵੀ ਦੂਰ ਕਰਦੇ ਹੋਏ ਉਸ ਨੂੰ ਅਮੀਰ ਕੀਤਾ ਅਤੇ ਉਹਨਾਂ ਸਾਰੀਆਂ ਬਸਤੀਆਂ-ਅਰਧਬਸਤੀਆਂ-ਨਵਬਸਤੀਆਂ ਦੀ ਮੁਕਤੀ ਲਈ ਯਤਨਸ਼ੀਲ ਜਨਤਾ ਅਤੇ ਮਜ਼ਦੂਰ ਜਮਾਤ ਨੂੰ ਨਵੀਂ ਰਾਹ ਦਿਖਾਈ ਜੋ ਸਾਮਰਾਜਵਾਦ ਅਤੇ ਜਗੀਰਦਾਰ ਦੀ ਲੁੱਟ ਅਤੇ ਦਾਬੇ ਦਾ ਸ਼ਿਕਾਰ ਸਨ। ਦੂਜੀਆਂ ਅਮਿੱਟ ਦੇਣਾਂ ਦੀ ਚਰਚਾ ਤੋਂ ਵੱਖ, ਇਹ ਇਤਿਹਾਸ ਦਾ ਨਾ ਬਦਲਿਆ ਜਾਣ ਵਾਲਾ ਸੱਚ ਹੈ ਕਿ ਵੀਹਵੀਂ ਸਦੀ 'ਚ ਏਸ਼ੀਆ-ਅਫ਼ਰੀਕਾ-ਲਾਤੀਨੀ ਅਮਰੀਕਾ ਦੇ ਦੇਸ਼ਾਂ 'ਚ ਉਹਨਾਂ ਕੌਮੀ ਮੁਕਤੀ ਸੰਘਰਸ਼ਾਂ 'ਤੇ (ਇਹਨਾਂ 'ਚ ਜੋ ਇਨਕਲਾਬੀ ਜਾਂ ਰੈਡੀਕਲ ਬੁਰਜੂਆਜ਼ੀ ਦੀ ਅਗਵਾਈ 'ਚ ਪੂਰੇ ਹੋਏ ਉਹਨਾਂ 'ਤੇ ਵੀ) ਮਾਓ-ਜ਼ੇ-ਤੁੰਗ ਦਾ ਪ੍ਰਭਾਵ ਕਿਸੇ ਵੀ ਹੋਰ ਇਨਕਲਾਬੀ ਤੋਂ ਬਹੁਤ-ਬਹੁਤ ਵੱਧ ਸੀ, ਜਿਨ੍ਹਾਂ ਕੌਮੀ ਮੁਕਤੀ ਸੰਘਰਸ਼ਾਂ ਦੀ ਜਿੱਤ ਤੋਂ ਬਾਅਦ ਪੂਰੀ ਦੁਨੀਆਂ ਤੋਂ ਬਸਤੀਵਾਦ ਅਤੇ ਨਵਬਸਤੀਵਾਦ ਦੇ ਦੌਰ ਦਾ ਖ਼ਾਤਮਾ ਹੋ ਗਿਆ, ਸਾਮਰਾਜਵਾਦ ਨੂੰ ਕੁੱਝ ਕਦਮ ਪਿੱਛੇ ਹਟਣਾ ਪਿਆ ਅਤੇ ਫ਼ਿਰ ਆਪਣੀ ਸਾਰੀ ਤਾਕਤ ਅਤੇ ਸਾਰੀ ਬੌਧਿਕ ਤਾਕਤ ਨੂੰ ਝੋਕ ਕੇ ਆਪਣੇ ਸੰਕਟ ਦੇ ਹੱਲ ਲਈ ਅਤੇ ਉਲਟ-ਇਨਕਲਾਬ ਦੀ ਸੰਸਾਰ ਵਿਆਪੀ ਲਹਿਰ ਚਲਾਉਣ ਲਈ ਲਾਉਣਾ ਪਿਆ।

1921 ਤੋਂ 1949 ਤੱਕ ਪ੍ਰਚੰਡ ਇਨਕਲਾਬੀ ਜੰਗਾਂ ਅਤੇ ਸੰਘਰਸ਼ਾਂ ਦੌਰਾਨ ਸਭ ਤੋਂ ਪਹਿਲਾਂ ਮਾਓ ਨੇ ਬਸਤੀਆਂ ਬਣੇ ਦੇਸ਼ਾਂ ਵਿੱਚ ਇਨਕਲਾਬ ਦੇ ਖਾਸੇ, ਸਰੂਪ, ਰਾਹ, ਫੌਜੀ ਯੁੱਧਨੀਤੀ ਅਤੇ ਇਨਕਲਾਬੀ ਸੱਭਿਆਚਾਰ ਅਤੇ ਸਭਿਆਚਾਰਕ ਲਹਿਰ ਦੇ ਸਰੂਪ ਬਾਰੇ ਪੂਰੀ ਦੁਨੀਆਂ ਦੇ ਪ੍ਰੋਲੇਤਾਰੀ ਅਤੇ ਇਨਕਲਾਬੀ ਜਨਤਾ ਨੂੰ ਸਿਖਿਅਤ ਕਰਦੇ ਹੋਏ,

ਇਨਕਲਾਬ ਦੇ ਵਿਗਿਆਨ ਨੂੰ ਅੱਗੇ ਵਿਕਸਿਤ ਕੀਤਾ। ਉਹਨਾਂ ਨੇ ਅਮਲ-ਸਿਧਾਂਤ-ਅਮਲ ਦੀ ਪ੍ਰਕਿਰਿਆ 'ਚ ਜਨਤਾ ਦੇ ਜਮਹੂਰੀ ਇਨਕਲਾਬ (ਨਵ ਜਮਹੂਰੀ ਇਨਕਲਾਬ) ਦਾ ਸਿਧਾਂਤ ਵਿਕਸਿਤ ਕਰਕੇ ਅਤੇ ਯੁੱਧਨੀਤੀ, ਆਮ ਦਾਅ-ਪੇਚਾਂ ਨੂੰ ਵਿਕਸਿਤ ਕਰਕੇ ਔਖੇ, ਗੁੰਝਲਦਾਰ ਇਨਕਲਾਬ ਦੇ ਰਸਤੇ 'ਤੇ ਚੀਨੀ ਜਨਤਾ ਦੀ ਅਗਵਾਈ ਕੀਤੀ। ਉਹਨਾਂ ਨੇ ਅਰਧ ਜਗੀਰੂ ਅਤੇ ਅਰਧ ਬਸਤੀਵਾਦੀ ਚੀਨੀ ਸਮਾਜ ਦਾ ਜਮਾਤੀ ਵਿਸ਼ਲੇਸ਼ਣ ਪੇਸ਼ ਕੀਤਾ, ਨਵ ਜਮਹੂਰੀ ਇਨਕਲਾਬ ਦੇ ਸਾਂਝੇ ਮੋਰਚੇ ਦੇ ਸਰੂਪ ਨੂੰ ਸਪੱਸ਼ਟ ਕਰਦੇ ਹੋਏ ਪਹਿਲਾਂ ਹਮੇਸ਼ਾਂ ਤੋਂ ਜ਼ਿਆਦਾ ਠੋਸ ਅਤੇ ਸਪੱਸ਼ਟ ਰੂਪ 'ਚ ਕਿਸਾਨਾਂ ਦੀ ਇਨਕਲਾਬੀ ਭੂਮਿਕਾ ਦੇ ਵੱਖ-ਵੱਖ ਪੱਖਾਂ ਦੀ ਪੇਸ਼ਕਾਰੀ ਕੀਤੀ ਅਤੇ ਮਜ਼ਦੂਰ-ਕਿਸਾਨ ਗੱਠਜੋੜ ਬਾਰੇ ਮਾਰਕਸਵਾਦੀ ਸਿਧਾਂਤ ਅਤੇ ਜ਼ਰਈ ਇਨਕਲਾਬ ਅਤੇ ਜ਼ਰਈ ਪ੍ਰੋਗਰਾਮ ਦੇ ਵਿਸ਼ੇ 'ਤੇ ਮਾਰਕਸਵਾਦੀ ਚਿੰਤਨ ਨੂੰ ਵਿਕਸਿਤ ਕੀਤਾ। ਜਮਹੂਰੀ ਇਨਕਲਾਬ ਦੌਰਾਨ ਇਸ ਖੇਤਰ 'ਚ ਮਾਓ ਨੇ ਜੋ ਮਹੱਤਵਪੂਰਨ ਨਵੇਂ ਕੰਮ ਕੀਤੇ, ਉਵੇਂ ਹੀ ਨਵੇਂ-ਨਵੇਂ ਪ੍ਰਯੋਗਾਂ ਦਾ ਸਿਲਸਿਲਾ ਉਹਨਾਂ ਨੇ ਅੱਗੇ ਚੱਲ ਕੇ ਸਮਾਜਵਾਦੀ ਇਨਕਲਾਬ ਦੇ ਦੌਰ 'ਚ ਵੀ ਜਾਰੀ ਰੱਖਿਆ। ਇਸ ਦਿਸ਼ਾ 'ਚ ਵੀ ਮਾਓ ਦੇ ਪ੍ਰਯੋਗ ਅਤੇ ਚਿੰਤਨ ਬਿਲਕੁਲ ਨਵੇਂ ਸਨ ਕਿ ਇੱਕ ਪੱਛੜੇ ਹੋਏ, ਖੇਤੀ ਪ੍ਰਧਾਨ ਸਮਾਜ ਵਿੱਚ ਜਮਹੂਰੀ ਇਨਕਲਾਬ (ਅਤੇ ਅੱਗੇ ਚੱਲ ਕੇ ਸਮਾਜਵਾਦੀ ਇਨਕਲਾਬ) ਦੀਆਂ ਜਿੰਮੇਵਾਰੀਆਂ ਨੂੰ ਪੂਰਾ ਕਰਦੇ ਹੋਏ ( ਅਤੇ ਫ਼ਿਰ ਸਮਾਜਵਾਦੀ ਇਨਕਲਾਬ ਦੀਆਂ ਜਿੰਮੇਵਾਰੀਆਂ ਨੂੰ ਪੂਰਾ ਕਰਦੇ ਹੋਏ) ਸਾਂਝੇ ਮੋਰਚੇ 'ਚ ਮਜ਼ਦੂਰ ਜਮਾਤ ਦੀ ਪਾਰਟੀ ਰਾਹੀਂ ਉਸਦੀ (ਮਜ਼ਦੂਰ ਜਮਾਤ) ਪਹਿਲਕਦਮੀ, ਆਜ਼ਾਦੀ ਅਤੇ ਹਿਰਾਵਲ ਭੂਮਿਕਾ ਨੂੰ ਕਿਵੇਂ ਕਾਇਮ ਰੱਖਿਆ ਜਾਵੇ। ਨਵ ਜਮਹੂਰੀ ਇਨਕਲਾਬ ਦੌਰਾਨ ਹੀ ਮਾਓ ਨੇ "ਤਿੰਨ ਜਾਦੂਮਈ ਹੱਥਿਆਰਾਂ" ਪਾਰਟੀ, ਲੋਕ ਫ਼ੌਜ ਅਤੇ ਸਾਂਝੇ ਮੋਰਚੇ ਦੀ ਥੀਸਸ ਪੇਸ਼ ਕੀਤੀ ਅਤੇ ਇਹਨਾਂ ਨੂੰ ਵੱਖ-ਵੱਖ ਵਿਸ਼ੇਸ਼ ਹਾਲਤਾਂ ਅਤੇ ਅਲੱਗ-ਅਲੱਗ ਇਨਕਲਾਬ ਦੇ ਰਸਤੇ ਵਾਲੇ ਹੋਰ ਸਾਰੇ ਦੇਸ਼ਾਂ ਲਈ ਵੀ (ਸਰੂਪ 'ਚ ਵੱਖਰਤਾਵਾਂ ਦੇ ਬਾਵਜੂਦ) ਜ਼ਰੂਰੀ ਦੱਸਿਆ।

ਮਜ਼ਦੂਰ ਇਨਕਲਾਬਾਂ ਅਤੇ ਵਿੱਚਾਰਧਾਰਾ ਦੇ ਇਤਿਹਾਸ ਵਿੱਚ ਪਹਿਲੀ ਵਾਰ ਮਾਓ-ਜ਼ੇ-ਤੁੰਗ ਨੇ ਮਾਰਕਸਵਾਦੀ ਅਤੇ ਗੈਰ ਮਾਰਕਸਵਾਦੀ ਇਨਕਲਾਬੀਆਂ ਅਤੇ ਵਿੱਚਾਰਕਾਂ, ਚੀਨ ਅਤੇ ਪੂਰੀ ਦੁਨੀਆਂ ਦੇ ਫੌਜੀ ਨੀਤੀ ਘਾੜਿਆਂ ਦੇ ਚਿੰਤਨ ਦਾ ਅਤੇ

---

*ਬੰਦੂਕਧਾਰੀ ਦੁਸ਼ਮਣ ਨੂੰ ਤਬਾਹ ਕਰਨ ਤੋਂ ਬਾਅਦ, ਬੰਦੂਕ ਰਹਿਤ ਦੁਸ਼ਮਣ ਫ਼ਿਰ ਵੀ ਮੌਜੂਦ ਰਹਿਣਗੇ, ਉਹ ਨਿਸ਼ਚਿਤ ਹੀ ਜਾਨ ਦੀ ਬਾਜੀ ਲਾ ਕੇ ਸਾਡੇ ਵਿਰੁੱਧ ਸੰਘਰਸ਼ ਕਰਨਗੇ, ਸਾਨੂੰ ਉਹਨਾਂ ਦੁਸ਼ਮਣਾਂ ਨੂੰ ਬਿਲਕੁਲ ਨਜ਼ਰ-ਅੰਦਾਜ਼ ਨਹੀਂ ਕਰਨਾ ਚਾਹੀਦਾ। ਜੇ ਇਸ ਸਮੇਂ ਅਸੀਂ ਸਵਾਲ ਨੂੰ ਇਸ ਤਰ੍ਹਾਂ ਨਹੀਂ ਉਠਾਉਂਦੇ ਅਤੇ ਇਸ ਨੂੰ ਨਹੀਂ ਸਮਝਦੇ, ਤਾਂ ਅਸੀਂ ਬਹੁਤ ਗੰਭੀਰ ਗਲਤੀਆਂ ਕਰ ਬੈਠਾਂਗੇ।*

***—ਮਾਓ-5 ਮਾਰਚ-1949***

---

ਚੀਨ ਅਤੇ ਪੂਰੀ ਦੁਨੀਆਂ ਦੇ ਹਜ਼ਾਰਾਂ ਸਾਲਾਂ ਦੇ ਲੋਕ ਉਭਾਰਾਂ, ਲੋਕ ਸੰਘਰਸ਼ਾਂ ਅਤੇ ਲੋਕ ਇਨਕਲਾਬਾਂ ਦੇ ਤਜਰਬਿਆਂ ਦਾ ਲੜੀਵਾਰ ਅਧਿਐਨ ਕਰਕੇ ਯੁੱਧ ਸੰਬੰਧੀ ਇਨਕਲਾਬੀ ਲੀਹ ਅਤੇ ਮਾਰਕਸਵਾਦੀ ਫੌਜੀ ਯੁੱਧ ਨੀਤੀ ਅਤੇ ਸਿਧਾਂਤ ਨੂੰ ਖੋਜਿਆ। ਇਸ ਤੋਂ ਪਹਿਲਾਂ ਮਾਰਕਸ-ਏਂਗਲਜ਼ ਨੇ ਸਮਾਜ ਨੂੰ ਅੱਗੇ ਲਿਜਾਣ ਲਈ ਹਥਿਆਰ ਬੰਦ ਸੰਘਰਸ਼ ਅਤੇ ਇਨਕਲਾਬੀ ਹਿੰਸਾ ਦੀ ਇਤਿਹਾਸਿਕ ਅੱਟਲਤਾ 'ਤੇ ਜ਼ੋਰ ਦਿੰਦੇ ਹੋਏ, ਸੰਯੁਕਤ ਰਾਜ ਅਮਰੀਕਾ ਦੀ ਘਰੇਲੂ ਜੰਗ, ਯੂਰਪ ਦੇ ਵੱਖ-ਵੱਖ ਅਗਾਂਹ ਵਧੂ ਯੁੱਧਾਂ ਅਤੇ ਆਪਣੇ ਸਮੇਂ ਦੇ ਯੂਰਪੀ ਇਨਕਲਾਬਾਂ ਦੇ ਉਭਾਰਾਂ (1848-50) ਅਤੇ ਖਾਸ ਤੌਰ 'ਤੇ ਪੈਰਿਸ ਕਮਿਊਨ ਦੇ ਫੌਜੀ ਪੱਖਾਂ ਦਾ ਵੀ ਵਿਸ਼ਲੇਸ਼ਣ ਅਤੇ ਨਿਚੋੜ ਕਢਿੱਆ ਸੀ। ਲੈਨਿਨ ਨੇ 1905 ਦੇ ਅਸਫ਼ਲ ਰੂਸੀ ਇਨਕਲਾਬ ਦੇ ਸਮੇਂ ਤੋਂ ਹੀ (ਜਿਸ ਨੂੰ ਉਹਨਾਂ ਨੇ ਬਾਅਦ ਵਿੱਚ 1917 ਦੇ ਸੱਤ੍ਹਾ 'ਤੇ ਕਬਜੇ ਲਈ"ਡ੍ਰੈਸ ਰਿਹਸਲ" ਦਾ ਨਾਮ ਦਿੱਤਾ ਸੀ) ਪ੍ਰੋਲੇਤਾਰੀ ਇਨਕਲਾਬ ਦੀ ਫੌਜੀ ਯੁੱਧਨੀਤੀ ਦੇ ਵਿਸ਼ੇ 'ਤੇ ਡੂੰਘਾਈ ਨਾਲ ਸੋਚਣਾ ਵਿੱਚਾਰਨਾ ਸ਼ੁਰੂ ਕਰ ਦਿੱਤਾ ਸੀ, ਜਿਸ ਨੂੰ ਅਕਤੂਬਰ ਇਨਕਲਾਬ ਅਤੇ ਬਾਅਦ ਦੀ ਘਰੇਲੂ ਜੰਗ ਅਤੇ ਸਾਮਰਾਜਵਾਦੀ ਦੇਸ਼ਾਂ 'ਚ ਹਥਿਆਰਬੰਦ ਆਮ ਬਗਾਵਤ ਅਤੇ ਯੁੱਧ ਦੇ ਸਿਧਾਂਤ ਤੇ ਵਿਵਹਾਰ ਨੂੰ ਵਿਕਸਿਤ ਕੀਤਾ। ਹਥਿਆਰਬੰਦ ਆਮ ਬਗਾਵਤ ਦਾ ਇਹ ਇਨਕਲਾਬ ਦਾ ਰਸਤਾ ਅਤੇ ਉਸਦੀ ਫੌਜੀ ਯੁੱਧਨੀਤੀ ਕਈ ਮਹੱਤਵਪੂਰਨ ਹਾਲਤਾਂ ਤੋਂ ਪੈਦਾ ਹੋਣ ਵਾਲੇ ਵਖਰੇਵਿਆਂ ਦੇ ਬਾਵਜੂਦ ਆਮ ਦਿਸ਼ਾ ਅਤੇ ਵਿਆਪਕ ਸਰੂਪ ਦੇ ਸੰਦਰਭ 'ਚ ਪੱਛਮ ਦੇ ਵਿਕਸਿਤ ਦੇਸ਼ਾਂ ਲਈ ਬਹੁਤ ਮਹੱਤਵ ਰੱਖਦੀ ਹੈ। ਨਾਲ ਹੀ ਪੂਰਬ ਦੇ ਜਿਨ੍ਹਾਂ ਦੇਸ਼ਾਂ ਵਿੱਚ ਪਿਛਲੇ ਲਗਭਗ ਤਿੰਨ ਦਹਾਕਿਆਂ ਦੌਰਾਨ ਸਾਮਰਾਜਵਾਦ 'ਤੇ ਨਿਰਭਰ ਪੂੰਜੀਵਾਦੀ ਸਮਾਜਿਕ ਆਰਥਿਕ ਸੰਰਚਨਾ, ਸਾਰੀ ਪੂਰਵ ਪੂੰਜੀਵਾਦੀ ਰਹਿੰਦ-ਖੂੰਹਦ ਦੇ ਬਾਵਜੂਦ ਮੂਲ ਤੌਰ 'ਤੇ ਅਤੇ ਮੁੱਖ ਤੌਰ 'ਤੇ ਭਾਰੂ ਪ੍ਰਵਿਰਤੀ ਦੇ ਰੂਪ ਵਿੱਚ ਸਥਾਪਿਤ ਹੋ ਚੁੱਕੀ ਹੈ, ਅੱਜ ਉਹਨਾਂ ਸਾਰੇ ਦੇਸ਼ਾਂ ਵਿੱਚ ਪ੍ਰੋਲੇਤਾਰੀ ਇਨਕਲਾਬਾਂ ਦਾ ਰਾਹ ਅਤੇ ਯੁੱਧਨੀਤੀ ਤੈਅ ਕਰਨ ਵਿੱਚ ਹਥਿਆਰ ਬੰਦ ਆਮ ਬਗਾਵਤ ਬਾਰੇ ਸੋਵੀਅਤ ਇਨਕਲਾਬ ਦੀਆਂ ਆਮ ਸਿੱਖਿਆਵਾਂ ਤੋਂ ਕਾਫ਼ੀ ਮਹੱਤਵਪੂਰਨ ਮੱਦਦ ਮਿਲੇਗੀ।

ਲਗਭਗ ਵੀਹ ਸਾਲਾਂ ਤੱਕ ਜੰਗੀ ਸਰਦਾਰਾਂ ਵਿਰੁੱਧ, ਚਿਆਂਗ ਕਾਈਸ਼ੇਕ ਦੀ ਪਿਛਾਖੜੀ ਹਕੂਮਤ ਵਿਰੁੱਧ, ਜਾਪਾਨੀ ਹਮਲੇ ਵਿਰੁੱਧ ਅਤੇ ਫ਼ਿਰ ਚਿਆਂਗ ਕਾਈਸ਼ੇਕ ਅਤੇ ਉਸਦੇ ਅਮਰੀਕੀ ਸਾਮਰਾਜਵਾਦੀ ਆਕਾਵਾਂ ਵਿਰੁੱਧ ਇਨਕਲਾਬੀ ਯੁੱਧ 'ਚ ਚੀਨੀ ਕਮਿਊਨਿਸਟ ਪਾਰਟੀ, ਜਨਤਾ ਅਤੇ ਲਾਲ ਫ਼ੌਜ ਦੀ ਅਗਵਾਈ ਕਰਦੇ ਹੋਏ ਮਾਓ-ਜ਼ੇ-ਤੁੰਗ ਨੇ ਨਾ ਸਿਰਫ਼ ਲਮਕਵੇਂ ਲੋਕ-ਯੁੱਧ ਦੇ ਰਾਜਨੀਤਿਕ ਫੌਜੀ ਸਿਧਾਂਤਾਂ ਅਤੇ ਫੌਜੀ ਯੁੱਧਨੀਤੀ ਦੀ ਖੋਜ ਕੀਤੀ ਅਤੇ ਸਾਮਰਾਜਵਾਦ ਦੁਆਰਾ ਦੱਬੇ ਕੁਚਲੇ ਪਛੜੇ ਦੇਸ਼ਾਂ 'ਚ ਇਨਕਲਾਬ ਦੇ ਰਾਹ ਬਾਰੇ ਇਤਿਹਾਸਕ ਸੂਤਰੀਕਰਨ ਪੇਸ਼ ਕੀਤੇ, ਸਗੋਂ ਅਸਲ ਵਿੱਚ ਪਹਿਲੀ ਵਾਰ ਉਹਨਾਂ ਨੇ ਸਮੁੱਚੇ ਅਤੇ ਭਰਵੇਂ ਰੂਪ ਵਿੱਚ ਇੱਕ ਮਾਰਕਸਵਾਦੀ ਚਿੰਤਨ

ਵਿਧੀ ਪੇਸ਼ ਕੀਤੀ।

ਇਨਕਲਾਬੀ ਯੁੱਧ ਅਤੇ ਉਲਟ-ਇਨਕਲਾਬੀ ਯੁੱਧ ਵਿੱਚਕਾਰ ਜਮਾਤੀ ਵਿਸ਼ਲੇਸ਼ਣ ਤੇ ਆਧਾਰਿਤ ਸਪੱਸ਼ਟ ਨਿਖੇੜੇ ਦੀ ਲੀਕ ਖਿੱਚਦੇ ਹੋਏ ਮਾਓ-ਜ਼ੇ-ਤੁੰਗ ਨੇ ਇਨਕਲਾਬੀ ਹਿੰਸਾ ਦੀ ਜ਼ਰੂਰਤ ਅਤੇ ਪ੍ਰਸੰਗਿਕਤਾ ਨੂੰ ਨਵੇਂ ਅਹਿਸਾਸ ਨਾਲ ਰੇਖਾਂਕਿਤ ਕੀਤਾ ਅਤੇ ਦੱਸਿਆ ਕਿ, "ਸਿਆਸੀ ਸੱਤ੍ਹਾ ਦਾ ਜਨਮ ਬੰਦੂਕ ਦੀ ਨਾਲ਼ੀ 'ਚੋਂ ਹੁੰਦਾ ਹੈ।" ਰਾਜਨੀਤੀ, ਅਰਥਨੀਤੀ, ਸੱਭਿਆਚਾਰਕ ਨੀਤੀ ਸਹਿਤ ਹਰ ਖੇਤਰ ਵਿੱਚ ਲੋਕਾਂ 'ਤੇ ਅੱਟੁਟ ਵਿਸ਼ਵਾਸ਼ ਰੱਖਣ, ਉਸਨੂੰ ਚੇਤਨ ਕਰਨ, ਲਾਮਬੰਦ ਅਤੇ ਜਥੇਬੰਦ ਕਰਨ ਦੀ ਜਿਸ ਇਨਕਲਾਬੀ ਆਮ ਲੀਹ ਦਾ ਅਤੇ "ਪਾਲਟਿਕਸ ਇਨ ਕਮਾਂਡ" ਦੀ ਲੀਹ ਦੀ ਪਾਲਣਾ ਮਾਓ ਨੇ ਆਪਣੀ ਜਿੰਦਗੀ ਦੇ ਅੰਤਿਮ ਮਹਾਨ ਸੰਘਰਸ਼ ਤੱਕ ਬਿਨਾਂ ਕਿਸੇ ਭਟਕਾਅ ਦੇ ਕੀਤੀ, ਉਹ ਜੰਗੀ ਨੀਤੀ ਖੇਤਰ ਵਿੱਚ ਵੀ ਉੱਨਾ ਹੀ ਸਪੱਸ਼ਟ ਅਤੇ ਮਜ਼ਬੂਤ ਦਿਖਾਈ ਦਿੰਦਾ ਹੈ। ਉਹਨਾਂ ਨੇ ਦੱਸਿਆ ਕਿ ਹਰੇਕ ਜਮਾਤੀ ਸੰਘਰਸ਼ ਵਿੱਚ ਫੈਸਲਾਕੁਨ ਤੱਤ ਲੋਕ ਹੁੰਦੇ ਹਨ, ਨਾ ਕਿ ਹਥਿਆਰ। ਹਰ ਜਮਾਤ ਆਪਣੇ ਚਰਿਤਰ-ਉਦੇਸ਼ਾਂ, ਸਾਧਨਾਂ ਦੇ ਹਿਸਾਬ ਨਾਲ ਅੱਡ-ਅੱਡ ਢੰਗ ਨਾਲ ਲੜਦੀ ਹੈ। ਮਜ਼ਦੂਰ ਜਮਾਤ ਦੀ ਯੁੱਧ ਨੀਤੀ ਅਤੇ ਦਾਅ-ਪੇਚ ਆਮ ਲੋਕਾਂ ਦੀ ਪਹਿਲ-ਕਦਮੀ ਸਿਰਜਣਾਤਮਿਕਤਾ ਅਤੇ ਇਨਕਲਾਬੀ ਉਤਸ਼ਾਹ ਨੂੰ ਜਗਾਉਣ ਅਤੇ ਉਸ ਉੱਤੇ ਪੂਰੀ ਤਰ੍ਹਾਂ ਭਰੋਸਾ ਕਰਨ 'ਤੇ ਆਧਾਰਿਤ ਹੁੰਦਾ ਹੈ। ਮਾਓ ਨੇ ਇਹ ਦਵੰਦਾਤਮਕ ਸਿਧਾਂਤ ਪੇਸ਼ ਕੀਤਾ ਕਿ ਲੋਕ ਯੁੱਧ ਦੀ ਨੀਤੀ ਅਤੇ ਦਾਅ-ਪੇਚਾਂ ਦੀ ਵਰਤੋਂ ਸਿਰਫ਼ ਲੋਕ ਸੈਨਾ ਹੀ ਕਰ ਸਕਦੀ ਹੈ, ਲੋਕ ਵਿਰੋਧੀ ਸੈਨਾ ਕਦੇ ਵੀ ਨਹੀਂ। ਨਾਲ ਹੀ ਇਹ ਕਿ ਲੋਕ ਸਮੂਹ ਹੀ ਇਨਕਲਾਬੀ ਯੁੱਧ ਦੀ ਬੁਨਿਆਦ ਤਾਕਤ, (ਹਮਲੇ ਦੀ ਸਥਿਤੀ 'ਚ) ਅਤੇ ਮਜਬੂਤ ਗੜ੍ਹੀ (ਬਚਾਅ ਦੀ ਸਥਿਤੀ 'ਚ) ਹੁੰਦੇ ਹਨ। ਮਾਓ ਨੇ ਇਹ ਸਥਾਪਿਤ ਕੀਤਾ ਕਿ ਚੀਨੀ ਇਨਕਲਾਬ ਸਿਰਫ਼ ਪਿੰਡਾਂ 'ਚ ਲਾਲ ਆਧਾਰ ਇਲਾਕਿਆਂ ਦੀ ਉਸਾਰੀ ਕਰਕੇ, ਇੱਕ ਲਹਿਰ ਵਾਂਗ ਇਸ ਦਾ ਲਗਾਤਾਰ ਵਿਸਥਾਰ ਕਰਦੇ ਹੋਏ, ਲੋਕਾਂ ਦੀ ਹਥਿਆਰਬੰਦ ਅਤੇ ਸਿਆਸੀ ਤਾਕਤ ਨੂੰ ਵਧਾਉਂਦਿਆਂ, ਇਨਕਲਾਬੀ ਯੁੱਧ ਦੀ ਸਥਾਈ ਬੁਨਿਆਦ ਦੇ ਰੂਪ 'ਚ ਵਿਕਸਿਤ ਕਰਕੇ ਅਤੇ ਉਹਨਾਂ ਦਾ ਇਨਕਲਾਬੀ

---

*ਇਹ ਨਿਸ਼ਚਿਤ ਹੈ ਕਿ ਸਾਮਰਾਜਵਾਦੀ ਅਤੇ ਘਰੇਲੂ ਪਿਛਾਖੜੀ ਚੁੱਪਚਾਪ ਆਪਣੀ ਹਾਰ ਨਹੀਂ ਮੰਨਣਗੇ। ਉਹ ਮਰਦੇ ਦਮ ਤੱਕ ਲੜਦੇ ਰਹਿਣਗੇ। ਸਾਰੇ ਦੇਸ਼ 'ਚ ਅਮਨ ਕਾਇਮ ਹੋ ਜਾਣ ਤੋਂ ਬਾਅਦ ਵੀ, ਉਹ ਵੱਖ-ਵੱਖ ਤਰੀਕਿਆਂ ਨਾਲ ਭੰਨ ਤੋੜ ਕਰਦੇ ਰਹਿਣਗੇ ਅਤੇ ਗੜਬੜ ਪੈਦਾ ਕਰਦੇ ਰਹਿਣਗੇ ਅਤੇ ਹਰ ਦਿਨ ਤੇ ਹਰ ਪਲ ਦੁਬਾਰਾ ਸੱਤ੍ਹਾ ਹਾਸਿਲ ਕਰਨ ਦੀ ਕੋਸ਼ਿਸ਼ ਕਰਦੇ ਰਹਿਣਗੇ। ਇਹ ਲਾਜ਼ਮੀ ਹੈ ਅਤੇ ਇਸ 'ਚ ਸੰਦੇਹ ਦੀ ਕੋਈ ਗੁੰਜਾਇਸ਼ ਨਹੀਂ ਅਤੇ ਸਾਨੂੰ ਕਿਹੋ ਜਿਹੀਆਂ ਵੀ ਹਾਲਤਾਂ 'ਚ ਆਪਣੀ ਚੌਕਸੀ 'ਚ ਕਮੀ ਨਹੀਂ ਆਉਣ ਦੇਣੀ ਚਾਹੀਦੀ।*

***-ਮਾਓ-ਸਤੰਬਰ-1949***

---

ਰੁਪਾਂਤਰਣ ਕਰਕੇ ਪਿੰਡਾਂ ਤੋਂ ਸ਼ਹਿਰਾਂ ਨੂੰ ਘੇਰਦੇ ਹੋਏ, ਅੰਤ ਵਿੱਚ ਪੂਰੇ ਦੇਸ਼ 'ਚ ਰਾਜਨੀਤਿਕ ਸੱਤ੍ਹਾ 'ਤੇ ਕਬਜਾ ਕਰਕੇ ਜਿੱਤ ਪ੍ਰਾਪਤ ਕਰ ਸਕਦਾ ਹੈ। ਇਨਕਲਾਬੀ ਜਨਤਕ ਲੀਹ ਨੂੰ ਸਥਾਪਿਤ ਕਰਦੇ ਹੋਏ ਮਾਓ ਨੇ ਇਹ ਅਮੁੱਲ ਸਿੱਖਿਆ ਦਿੱਤੀ ਕਿ ਹਰ ਹਾਲ ਵਿੱਚ ਬੰਦੂਕ ਪਾਰਟੀ ਦੇ ਕੰਟਰੋਲ 'ਚ ਹੋਣੀ ਚਾਹੀਦੀ ਹੈ ਨਾ ਕਿ ਪਾਰਟੀ ਬੰਦੂਕ ਦੇ ਕੰਟਰੋਲ 'ਚ।

ਲਮਕਵੇਂ ਲੋਕ ਯੁੱਧ ਸੰਬੰਧੀ ਮਾਓ ਦੀਆਂ ਸਿੱਖਿਆਵਾਂ ਅਤੇ ਚੀਨੀ ਇਨਕਲਾਬ ਦੇ ਤਜਰਬਿਆਂ ਨੇ ਏਸ਼ੀਆ, ਅਫ਼ਰੀਕਾ, ਲਾਤੀਨੀ ਅਮਰੀਕਾ ਦੀਆਂ ਜ਼ਿਆਦਾਤਰ ਦੱਬੀਆਂ-ਕੁਚਲੀਆਂ ਕੌਮਾਂ ਅਤੇ ਗੁਲਾਮ ਦੇਸ਼ਾਂ ਵਿੱਚ ਚਲ ਰਹੇ ਕੌਮੀ ਮੁਕਤੀ ਘੋਲ਼ਾਂ ਨੂੰ, ਖਾਸ ਕਰਕੇ ਪੰਜਾਹ ਅਤੇ ਸੱਠ ਦੇ ਦਹਾਕੇ 'ਚ ਨਵੀਂ ਦਿਸ਼ਾ ਅਤੇ ਨਵੀਂ ਗਤੀ ਪ੍ਰਦਾਨ ਕੀਤੀ, ਉਹਨਾਂ ਦੇਸ਼ਾਂ 'ਚ ਵੀ ਜਿੱਥੇ ਇਸ ਦੀ ਅਗਵਾਈ ਰੈਡੀਕਲ ਬੁਰਜੂਆਜ਼ੀ ਦੇ ਹੱਥਾਂ 'ਚ ਸੀ। ਬਸਤੀਵਾਦ-ਨਵਬਸਤੀਵਾਦ ਦੇ ਤਾਬੂਤ 'ਚ ਆਖਰੀ ਕਿੱਲ ਠੋਕਣ ਦੀ ਉਹਨਾਂ ਦੀ ਭੂਮਿਕਾ ਫ਼ੈਸਲਾਕੁਨ ਰਹੀ ਹੈ। ਜੇ ਖਰੁਸ਼ਚੇਵ ਨੇ ਸੰਸਾਰ ਕਮਿਊਨਿਸਟ ਲਹਿਰ ਅਤੇ ਮਜ਼ਦੂਰ ਜਮਾਤ ਨਾਲ ਗੱਦਾਰੀ ਕਰਕੇ ਉਲਟ-ਇਨਕਲਾਬੀ ਲਹਿਰ ਨਾ ਚਲਾਈ ਹੁੰਦੀ ਤਾਂ ਦੁਨਿਆਂ ਦੇ ਕਈ ਪੱਛੜੇ ਦੇਸ਼ਾਂ 'ਚ ਜਮਹੂਰੀ ਇਨਕਲਾਬ ਮਜ਼ਦੂਰ ਜਮਾਤ ਦੀਆਂ ਪਾਰਟੀਆਂ ਦੀ ਅਗਵਾਈ 'ਚ ਪੂਰੇ ਹੋਣ ਦੀਆਂ ਜ਼ੋਰਦਾਰ ਸੰਭਾਵਨਾਵਾਂ ਸੱਠਵੇਂ ਦਹਾਕੇ ਵਿੱਚ ਬਣੀਆਂ ਹੋਈਆਂ ਸਨ। ਪਰ ਅਜਿਹਾ ਨਹੀਂ ਹੋਇਆ, ਪਰੰਤੂ ਕੌਮੀ ਮੁਕਤੀ ਦੀ ਸੋਧਵਾਦੀ ਫੌਜੀ ਯੁੱਧਨੀਤੀ ਵਿਰੋਧੀ ਮਾਓ ਦੇ ਸੰਘਰਸ਼ ਨੇ ਪ੍ਰੋਲੇਤਾਰੀ ਫ਼ੌਜੀ ਵਿਗਿਆਨ ਨੂੰ ਹੋਰ ਅਮੀਰ ਕਰਨ 'ਚ ਅਹਿਮ ਰੋਲ਼ ਜ਼ਰੂਰ ਅਦਾ ਕੀਤਾ।

ਲੋਕ ਯੁੱਧ ਬਾਰੇ ਮਾਓ ਦੇ ਸਿਧਾਂਤ ਦੇ ਕੁੱਝ ਤੱਤ ਨਾ ਸਿਰਫ਼ ਪਛੜੇ ਅਤੇ ਦੱਬੇ-ਕੁਚਲੇ ਦੇਸ਼ਾਂ ਦੇ ਇਨਕਲਾਬਾਂ ਲਈ ਸਗੋਂ ਵਿਕਸਿਤ ਦੇਸ਼ਾਂ ਦੇ ਸਮਾਜਵਾਦੀ ਇਨਕਲਾਬਾਂ ਲਈ ਵੀ ਬਹੁਤ ਜ਼ਿਆਦਾ ਮਹੱਤਵ ਰੱਖਦੇ ਸਨ ਅਤੇ ਅੱਜ ਵੀ ਰੱਖਦੇ ਹਨ। ਇਸ ਤੋਂ ਇਲਾਵਾ ਇੱਕ ਹੋਰ ਗੱਲ ਇਸ ਸੰਦਰਭ 'ਚ ਬਹੁਤ ਜ਼ਿਆਦਾ ਮਹੱਤਵਪੂਰਨ ਹੈ, ਦੂਜੀ ਸੰਸਾਰ ਜੰਗ ਦੇ ਲਗਭਗ ਤਿੰਨ ਦਹਾਕਿਆਂ ਬਾਅਦ ਦੇ ਸਮੇਂ ਦੌਰਾਨ, ਵਿੱਤੀ ਪੂੰਜੀ ਦੇ ਸੰਸਾਰ-ਵਿਆਪੀ ਵਹਾਅ ਦੇ ਰੂਪਾਂ, ਸਾਮਰਾਜਵਾਦੀ ਦੇਸ਼ਾਂ ਦੀ ਯੁੱਧਨੀਤੀ ਅਤੇ ਭੂ-ਮੰਡਲੀ ਸੈਟਿੰਗ ਵਿੱਚ ਬਹੁਤ ਜ਼ਿਆਦਾ ਬਦਲਾਅ ਆਏ। ਦੁਨੀਆਂ ਅੱਜ ਇੱਕ ਵਿਸ਼ਵੀ ਪਿੰਡ ਬਣ ਚੁੱਕੀ ਹੈ ਅਤੇ ਸੱਭਿਆਚਾਰ ਦੇ ਸੰਚਾਰ ਸਾਧਨ ਵੀ ਸਾਮਰਾਜਵਾਦੀ ਤਾਕਤਾਂ ਦੀ ਸੰਸਾਰ ਵਿਆਪੀ ਇਜ਼ਾਰੇਦਾਰੀ ਹੇਠ ਆ ਚੁੱਕੇ ਹਨ। ਦੁਨੀਆਂ 'ਚੋਂ ਵਾਫਰ ਕਦਰ ਹੱੜਪਣ ਦੇ ਹਿੱਸੇ 'ਚੋਂ ਦੁਨੀਆਂ ਭਰ ਦੇ ਪੂੰਜੀਪਤੀਆਂ ਦੀ ਹਿੱਸੇਦਾਰੀ ਅੱਜ ਉਹਨਾਂ ਦੀ ਪੂੰਜੀ ਦੀ ਤਾਕਤ ਦੇ ਹਿਸਾਬ ਨਾਲ ਤੈਅ ਹੋ ਰਹੀ ਹੈ। ਤੀਜੀ ਦੁਨੀਆਂ ਦੇ ਜ਼ਿਆਦਾਤਰ ਦੇਸ਼ਾਂ ਦੀ ਬੁਰਜੂਆਜ਼ੀ ਹੁਣ ਸਾਮਰਾਜਵਾਦ ਵਿਰੋਧੀ ਸੰਘਰਸ਼ ਵਿੱਚ ਆਮ ਲੋਕਾਂ ਦੀ ਸਾਥੀ ਨਹੀਂ ਰਹੀ ਹੈ ਅਤੇ ਆਪਣੇ ਆਪ ਨੂੰ ਸੰਸਾਰ ਪੂੰਜੀਵਾਦ ਦੇ ਚੋਧਰੀਆਂ ਨਾਲ ਨੱਥੀ ਕਰ ਚੁੱਕੀ ਹੈ। ਹੁਣ ਉਸ ਦੀ ਸਾਰੀ ਲੜਾਈ ਲੁੱਟ ਦੇ ਮਾਲ 'ਚੋਂ ਆਪਣੇ ਹਿੱਸੇ ਨੂੰ ਲੈ ਕੇ ਹੀ ਹੈ।

ਉਸ ਦੇ ਕਿਸੇ ਵੀ ਹਿੱਸੇ ਦੀ ਭੂਮਿਕਾ ਇਨਕਲਾਬੀ ਜਾਂ ਕੌਮੀ ਨਹੀਂ ਰਹਿ ਗਈ ਹੈ। ਸੰਸਾਰ-ਇਤਿਹਾਸਿਕ ਪੱਧਰ 'ਤੇ ਸਾਮਰਾਜ ਦੀਆਂ ਕਮਜ਼ੋਰ ਕੜੀਆਂ 'ਚੋਂ ਵੀ ਕੌਮੀ ਜਮਹੂਰੀਅਤ ਦਾ ਦੌਰ ਹੁਣ ਕੁੱਝ ਦੇਸ਼ਾਂ ਨੂੰ ਛੱਡ ਕੇ, ਖ਼ਤਮ ਹੋ ਚੁੱਕਾ ਹੈ, ਇਹਨਾਂ 'ਚੋਂ ਜ਼ਿਆਦਾਤਰ ਦੇਸ਼ਾਂ 'ਚੋਂ ਜੋ ਪੂਰਵ ਪੂੰਜੀਵਾਦੀ ਸਮਾਜਿਕ ਆਰਥਿਕ ਬਣਤਰਾਂ ਬਚੀਆਂ ਹੋਈਆਂ ਹਨ, ਉਹ ਵੀ ਪੂੰਜੀ ਦੀ ਸੱਤ੍ਹਾ ਅਤੇ ਕੌਮੀ ਮੰਡੀ ਦੇ ਅਧੀਨ ਹੋ ਚੁਕੀਆਂ ਹਨ ਅਤੇ ਮੂਲ ਰੂਪ 'ਚ ਅਜਿਹੇ ਅਰਧ ਸੱਨਅਤੀ ਪਛੜੇ ਪੂੰਜੀਵਾਦੀ ਦੇਸ਼ਾਂ 'ਚ ਵੀ ਇੱਕ ਕੇਂਦਰੀਕ੍ਰਿਤ ਸਿਆਸੀ ਅਤੇ ਆਰਥਿਕ ਢਾਂਚਾ ਆਪਣੀਆਂ ਜੜ੍ਹਾਂ ਜਮਾ ਚੁੱਕਾ ਹੈ। ਹੁਣ ਇਹਨਾਂ ਦੇਸ਼ਾਂ ਵਿੱਚ ਤਿੰਨ ਜਮਾਤਾਂ ਦੇ ਗੱਠਜੋੜ 'ਤੇ ਆਧਾਰਿਤ ਸਾਮਰਾਜਵਾਦ-ਪੂੰਜੀਵਾਦ ਵਿਰੋਧੀ ਨਵੇਂ ਸਮਾਜਵਾਦੀ ਇਨਕਲਾਬ ਹੀ ਇਤਿਹਾਸ ਨੂੰ ਗਤੀ ਦੇ ਸਕਦੇ ਹਨ।

ਵਰਤਮਾਨ ਸੰਸਾਰ ਇਤਿਹਾਸਿਕ ਹਾਲਤਾਂ ਦੀ ਇਸ ਸੰਖੇਪ, ਸੰਭਵ ਚਰਚਾ ਤੋਂ ਬਾਅਦ ਹੁਣ ਅਸੀਂ ਆਪਣੀ ਚਰਚਾ ਦੇ ਜਾਰੀ ਸੰਦਰਭ 'ਤੇ ਵਾਪਿਸ ਆਉਂਦੇ ਹਾਂ। ਇੱਥੇ ਸਵਾਲ ਇਹ ਉਠਦਾ ਹੈ ਕਿ ਕੀ ਸਾਮਰਾਜਵਾਦ ਦੇ ਇਸ ਨਵੇਂ ਦੌਰ ਦੇ ਨਵੇਂ ਇਨਕਲਾਬਾਂ-ਤੀਜੀ ਦੁਨੀਆਂ ਦੇ ਪਛੜੇ ਅਤੇ ਸਾਮਰਾਜਵਾਦੀ ਵਿੱਤੀ ਪੂੰਜੀ 'ਤੇ ਨਿਰਭਰ ਪੂੰਜੀਵਾਦੀ ਦੇਸ਼ਾਂ ਦੇ ਸਾਮਰਾਜਵਾਦ-ਪੂੰਜੀਵਾਦ ਵਿਰੋਧੀ ਇਨਕਲਾਬਾਂ ਲਈ ਲਮਕਵੇਂ ਲੋਕ ਯੁੱਧ ਬਾਰੇ ਮਾਓ ਦੀਆਂ ਵਿਸ਼ੇਸ਼ ਸਿੱਖਿਆਵਾਂ ਦੀ ਪ੍ਰਸੰਗਿਕਤਾ ਖ਼ਤਮ ਹੋ ਚੁੱਕੀ ਹੈ? -ਕਦੇ ਵੀ ਨਹੀਂ। ਬਸਤੀਵਾਦੀ, ਨਵ-ਬਸਤੀਵਾਦ ਅਤੀਤ ਵਾਲੇ ਪਛੜੇ ਦੇਸ਼ਾਂ 'ਚ ਸਾਮਰਾਜਵਾਦ ਦੇ ਦਬਾਅ ਅਤੇ ਮਹੌਲ ਵਿੱਚ ਜੋ ਅਪੰਗ, ਬੌਣਾ ਅਤੇ ਬਚਪਨ ਤੋਂ ਹੀ ਰੋਗੀ ਪੂੰਜੀਵਾਦ ਵਿਕਸਿਤ ਹੋਇਆ ਹੈ, ਉਸ ਅਧੀਨ ਇਹ ਸਮਾਜ ਅੱਜ ਵੀ ਮੁੱਖ ਤੌਰ 'ਤੇ ਖੇਤੀ ਪ੍ਰਧਾਨ ਸਮਾਜ ਬਣੇ ਹੋਏ ਹਨ। ਜ਼ਮੀਨ ਦੀ ਮਾਲਕੀ ਦੇ ਸਵਾਲ ਦੇ ਮੁੱਖ ਤੌਰ 'ਤੇ ਹੱਲ ਹੋ ਜਾਣ, ਖੇਤੀ ਖੇਤਰ ਦੇ ਜਿਣਸ ਪੈਦਾਵਾਰ ਦੇ ਪ੍ਰਭਾਵੀ ਪ੍ਰਵਾਹ ਦੇ ਰੂਪ 'ਚ ਸਥਾਪਿਤ ਹੋ ਜਾਣ ਅਤੇ ਖੇਤੀ ਦੇ ਕੌਮੀ ਮੰਡੀ ਦੇ ਅਧੀਨ ਹੋ ਜਾਣ ਅਤੇ ਕਿਸਾਨ ਆਬਾਦੀ ਦੇ ਵਿਭੇਦੀਕਰਨ ਦੀ ਪ੍ਰਕਿਰਿਆ ਲਗਾਤਾਰ ਜਾਰੀ ਰਹਿਣ ਦੇ ਬਾਵਜੂਦ ਸੱਨਅਤੀਕਰਨ ਪੈਰਾਂ 'ਚ ਪਈਆਂ ਬੇੜੀਆਂ ਅਤੇ ਖੇਤੀ ਦੇ ਪੂੰਜੀਵਾਦੀਕਰਨ ਦੀ ਕ੍ਰਮਵਾਰ ਹੌਲੀ ਗਤੀ ਕਾਰਨ ਤੀਜੀ ਦੁਨੀਆਂ ਦੇ ਅਜਿਹੇ ਜ਼ਿਆਦਾਤਰ ਦੇਸ਼ਾਂ 'ਚ ਹੁਣ ਵੀ ਆਬਾਦੀ ਦਾ ਵੱਡਾ ਹਿੱਸਾ ਖੇਤੀ, ਖੇਤੀ ਆਧਾਰਿਤ ਅਤੇ ਸਹਾਇਕ ਖੇਤਰ ਦੇ ਧੰਦਿਆਂ ਅਤੇ ਹੋਰ ਸਾਰੇ ਕਿਸਮ ਦੇ ਛੋਟੇ ਧੰਦਿਆਂ 'ਤੇ ਟਿਕਿਆ ਹੋਇਆ ਹੈ ਅਤੇ ਪਿੰਡਾਂ 'ਚ ਰਹਿੰਦਾ ਹੈ। ਇਸ ਲਈ ਇਹਨਾਂ ਦੇਸ਼ਾਂ ਦੇ ਸਮਾਜਵਾਦੀ ਇਨਕਲਾਬਾਂ ਵਿੱਚ ਪਿੰਡਾਂ ਅਤੇ ਗਰੀਬ ਤੇ ਛੋਟੇ ਕਿਸਾਨਾਂ ਅਤੇ ਪੇਂਡੂ

---

*ਚੀਨ ਵਿੱਚ ਸਮਾਜਵਾਦੀ ਪ੍ਰਬੰਧ ਨੂੰ ਪੱਕੇ ਪੈਰੀਂ ਕਰਨ ਲਈ, ਇਸ ਗੱਲ ਦਾ ਫੈਸਲਾ ਕਰਨ ਲਈ ਕਿ ਆਖਿਰ ਜਿੱਤ ਸਮਾਜਵਾਦ ਦੀ ਹੋਵੇਗੀ ਜਾਂ ਸਰਮਾਏਦਾਰੀ ਦੀ, ਹੁਣ ਵੀ ਇੱਕ ਲੰਬੇ ਇਤਿਹਾਸਕ ਦੌਰ ਤੱਕ ਸੰਘਰਸ਼ ਕਰਨਾ ਹੋਵੇਗਾ।*

***ਮਾਓ-ਜ਼ੇ-ਤੁੰਗ (12 ਮਾਰਚ, 1957)***

---

ਮਜ਼ਦੂਰਾਂ ਦੀ ਅਹਿਮ ਭੂਮਿਕਾ ਬਣੀ ਰਹੇਗੀ। ਅਜਿਹੀ ਹਾਲਤ 'ਚ ਸੰਘਰਸ਼ ਦੇ ਠੋਸ ਰੂਪਾਂ ਅਤੇ ਰਸਤੇ ਦੀ ਚਰਚਾ ਛੱਡ ਵੀ ਦੇਈਏ ਤਾਂ ਇੰਨਾਂ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਅਜਿਹੇ ਸਾਰੇ ਦੇਸ਼ਾਂ ਦੇ ਸਮਾਜਵਾਦੀ ਇਨਕਲਾਬਾਂ ਦਾ ਰਸਤਾ ਅਕਤੂਬਰ ਇਨਕਲਾਬ ਦੀ ਹਥਿਆਰਬੰਦ ਆਮ ਬਗਾਵਤ ਜਿਹਾ ਜਾਂ ਉਸ ਤਰ੍ਹਾਂ ਦੀ ਹਥਿਆਰਬੰਦ ਆਮ ਬਗਾਵਤ ਜਿਹਾ ਨਹੀਂ ਹੋਵੇਗਾ, ਜਿਵੇਂ ਕਿ ਵਿਕਸਿਤ ਪੂੰਜੀਵਾਦੀ ਦੇਸ਼ਾਂ ਵਿੱਚ ਹੋ ਸਕਦਾ ਹੈ। ਇਹਨਾਂ ਦੇਸ਼ਾਂ ਦੇ ਇਨਕਲਾਬਾਂ ਦੀ ਫੌਜੀ ਯੁੱਧਨੀਤੀ ਦਾ ਵਿਆਪਕ ਫ੍ਰੇਮ ਹਥਿਆਰਬੰਦ ਆਮ ਬਗਾਵਤ ਦਾ ਹੋ ਸਕਦਾ ਹੈ, ਪਰ ਇਸ ਵਿੱਚ ਲਮਕਵੇਂ ਲੋਕਯੁੱਧ ਦੇ ਵੀ ਬਹੁਤ ਸਾਰੇ ਤੱਤਾਂ ਦਾ ਮੇਲ ਹੋ ਸਕਦਾ ਹੈ। ਇੱਥੇ ਮੂਲ ਵਿਸ਼ੇ ਤੋਂ ਦੂਰ ਹੋ ਜਾਣ ਦੇ ਖਤਰੇ ਤੋਂ ਬਚਦੇ ਹੋਏ ਬੱਸ ਇੰਨਾ ਹੀ ਕਿਹਾ ਜਾ ਸਕਦਾ ਹੈ ਕਿ ਅੱਜ ਦੀ ਦੁਨੀਆਂ 'ਚ ਸੰਭਾਵਿਤ ਇਨਕਲਾਬਾਂ ਦੇ ਜੋ "ਹੌਟ ਸਪੌਟਸ" ਨਿਰਮਿਤ ਹੁੰਦੇ ਦਿਖਾਈ ਦੇ ਰਹੇ ਹਨ ਅਤੇ ਜੋ "ਫ਼ਲੈਸ਼ ਪੁਆਂਇੰਟਸ" 'ਚ ਬਦਲ ਸਕਦੇ ਹਨ, ਉਹਨਾਂ ਦੇਸ਼ਾਂ ਦੇ ਪ੍ਰੋਲੇਤਾਰੀ ਅਤੇ ਇਨਕਲਾਬੀਆਂ ਲਈ ਲਮਕਵੇਂ ਲੋਕ ਯੁੱਧ ਬਾਰੇ ਮਾਓ ਦੀਆਂ ਵਿਸ਼ੇਸ਼ ਸਿੱਖਿਆਵਾਂ ਦਾ (ਆਮ ਸਿੱਖਿਆਵਾਂ ਦਾ ਮੱਹਤਵ ਤਾਂ ਦੁਨੀਆਂ ਦੇ ਸਾਰੇ ਕਮਿਊਨਿਸਟ ਇਨਕਲਾਬੀਆਂ ਲਈ ਹੈ ਹੀ) ਮਹੱਤਵ ਅੱਜ ਵੀ ਬਣਿਆ ਹੋਇਆ ਹੈ ਅਤੇ ਅੱਗੇ ਵੀ ਬਣਿਆ ਰਹੇਗਾ।

ਚੀਨ ਦੇ ਨਵ ਜਮਹੂਰੀ ਇਨਕਲਾਬ ਦੇ ਦੌਰ 'ਚ ਗੁੰਝਲਦਾਰ 'ਤੇ ਪ੍ਰਚੰਡ ਜਮਾਤੀ ਸੰਘਰਸ਼ ਦੇ ਲਗਾਤਾਰ ਕ੍ਰਮ 'ਚ ਪਾਰਟੀ, ਮਜ਼ਦੂਰ ਜਮਾਤ ਅਤੇ ਲੋਕਾਂ ਦੀ ਅਗਵਾਈ ਕਰਦੇ ਹੋਏ, ਇੱਕ ਅਰਧ-ਜਗੀਰੂ, ਅਰਧ ਬਸਤੀਵਾਦੀ ਸਮਾਜ ਦੀ ਆਰਥਿਕ ਸਮਾਜਿਕ ਸੰਰਚਨਾ ਦਾ ਸਮੁੱਚ 'ਚ ਵਿਸ਼ਲੇਸ਼ਣ ਕਰਕੇ ਮਾਰਕਸਵਾਦੀ ਰਾਜਨੀਤਿਕ ਅਰਥ-ਸ਼ਾਸ਼ਤਰ ਨੂੰ ਅਮੀਰ ਕਰਨ, ਮਾਰਕਸਵਾਦੀ ਫੌਜੀ ਵਿਗਿਆਨ ਨੂੰ ਵਿਕਸਿਤ ਕਰਨ ਅਤੇ ਨਵ-ਜਮਹੂਰੀਅਤ ਦੀ ਧਾਰਨਾ ਨਾਲ ਸਮਾਜਵਾਦ ਨੂੰ ਅਮੀਰ ਕਰਨ ਦੇ ਨਾਲ ਨਾਲ ਮਾਓ ਨੇ ਮਜ਼ਦੂਰ ਜਮਾਤ ਦੇ ਫਲਸਫੇ ਨੂੰ ਬੁਨਿਆਦੀ ਧਰਾਤਲ 'ਤੇ ਅਮੀਰ ਅਤੇ ਉੱਨਤ ਕੀਤਾ। ਅਜਿਹਾ ਉਹਨਾਂ ਨੇ "ਖੱਬੇ" ਅਤੇ ਸੱਜੇ ਭਟਕਾਅ ਵਿਰੁੱਧ ਲਗਾਤਾਰ ਸੰਘਰਸ਼ ਕਰਦੇ ਹੋਏ ਕੀਤਾ ਅਤੇ ਚੀਨੀ ਪਾਰਟੀ ਨੂੰ ਵਿੱਚਾਰਧਾਰਕ ਰੂਪ ਵਿੱਚ ਤਾਕਤਵਰ ਅਤੇ ਤਜਰਬੇਕਾਰ ਬਣਾਇਆ। ਇਹ ਕ੍ਰਮ 1949 ਦੇ ਬਾਅਦ ਇੱਕ ਬਿਲਕੁਲ ਨਵੇਂ ਵੇਗ ਨਾਲ ਅੱਗੇ ਵਧਿਆ ਅਤੇ 'ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ' ਦੇ ਨੁਕਤੇ 'ਤੇ ਪਹੁੰਚ ਕੇ ਮਾਰਕਸਵਾਦ ਦਾ ਫ਼ਲਸਫ਼ਾ ਨਵੀਂਆਂ ਉਚਾਈਆਂ 'ਤੇ ਜਾ ਪਹੁੰਚਿਆ, ਜਿਸ ਦੀ ਚਰਚਾ ਅਸੀਂ ਅੱਗੇ ਕਰਾਂਗੇ। ਮਾਓ ਨੇ ਆਪਣੀਆਂ ਕਲਾਸਿਕੀ ਕਿਰਤਾਂ "ਵਿਰੋਧਤਾਈਆਂ" ਅਤੇ "ਅਭਿਆਸ ਬਾਰੇ" ਦੇ ਮਾਧਿਅਮ ਨਾਲ ਦਵੰਦਾਤਮਕ ਭੌਤਿਕਵਾਦ ਨੂੰ ਅਤੇ ਗਿਆਨ ਦੇ ਮਾਰਕਸਵਾਦੀ ਸਿਧਾਂਤ ਨੂੰ ਆਪਣੀਆਂ ਪ੍ਰਤਿਭਾਸ਼ਾਲੀ ਫਲਸਫਈ ਦੇਣਾਂ ਨਾਲ ਅਮੀਰ ਕੀਤਾ। ਵਿਰੋਧਤਾਈ ਦੇ ਨਿਯਮ ਨੂੰ ਵਿਕਸਿਤ ਕਰਦੇ ਹੋਏ ਉਹਨਾਂ ਨੇ ਦੱਸਿਆ ਕਿ ਵਿਰੋਧੀ ਤੱਤਾਂ ਦੀ ਏਕਤਾ ਅਤੇ ਸੰਘਰਸ਼ ਹੀ ਕੁਦਰਤ ਅਤੇ ਸਮਾਜ ਨੂੰ

ਸੰਚਾਲਿਤ ਕਰਨ ਵਾਲਾ ਬੁਨਿਆਦੀ ਨਿਯਮ ਹੈ। ਵਿਰੋਧੀ ਤੱਤਾਂ ਦੀ ਏਕਤਾ ਅਸਥਾਈ ਅਤੇ ਸਾਪੇਖਿਕ ਹੁੰਦੀ ਹੈ ਜਦੋਂ ਕਿ ਉਹਨਾਂ ਵਿੱਚਕਾਰ ਸੰਘਰਸ਼ ਸਥਾਈ ਅਤੇ ਨਿਰਪੇਖ ਹੁੰਦਾ ਹੈ ਜੋ ਗੁਣਾਤਮਕ ਛਾਲਾਂ ਅਤੇ ਇਨਕਲਾਬੀ ਬਦਲਾਵਾਂ ਨੂੰ ਜਨਮ ਦਿੰਦਾ ਹੈ। ਦਵੰਦਵਾਦੀ ਸਮਝ ਨੂੰ ਡੂੰਘਾ ਕਰਦੇ ਹੋਏ ਮਾਓ ਨੇ ਦੱਸਿਆ ਕਿ ਸਥਾਨ ਸਮੇਂ ਦੇ ਵਿਸ਼ੇਸ਼ ਸੰਦਰਭ 'ਚ ਸਾਰੀਆਂ ਬੁਨਿਆਦੀ ਵਿਰੋਧਤਾਈਆਂ 'ਚੋਂ ਇੱਕ ਵਿਰੋਧਤਾਈ ਪ੍ਰਧਾਨ ਹੁੰਦੀ ਹੈ, ਜਿਸਦਾ ਹੱਲ ਹੋਰ ਵਿਰੋਧਤਾਈਆਂ ਦੇ ਹੱਲ ਦੀ ਵੀ ਕੇਂਦਰੀ ਕੜੀ ਹੁੰਦਾ ਹੈ ਜੋ ਇਤਿਹਾਸ ਨੂੰ ਅੱਗੇ ਗਤੀ ਦਿੰਦਾ ਹੈ। ਇਸ ਹੱਲ ਲਈ ਇਸ ਵਿਰੋਧਤਾਈ ਦੇ ਮੁੱਖ ਪੱਖ ਨੂੰ ਵੀ ਸਮਝਣਾ ਜ਼ਰੂਰੀ ਹੁੰਦਾ ਹੈ। ਦਵੰਦਵਾਦ ਦੀ ਇਸ ਨਵੀਂ ਵਿਕਸਿਤ ਸਮਝ ਨੂੰ ਸਿਧਾਂਤ ਅਤੇ ਵਿਵਹਾਰ ਦੇ ਅੰਤਰ-ਸੰਬੰਧਾਂ 'ਤੇ ਵੀ ਲਾਗੂ ਕਰਕੇ ਮਾਓ-ਜ਼ੇ-ਤੁੰਗ ਨੇ ਗਿਆਨ ਦੇ ਮਾਰਕਸਵਾਦੀ ਸਿਧਾਂਤ ਨੂੰ ਵੀ ਉੱਨਤ ਕੀਤਾ।

ਅਮਲ ਸਿਧਾਂਤ ਦਾ ਸ੍ਰੋਤ ਹੈ, ਸਿਧਾਂਤ ਅਮਲ ਦਾ ਅਰਕ, ਬੋਧ (ਜਾਂ ਇੰਦਰਿਆਈ ਸੰਵੇਦਨ) ਧਾਰਨਾ (ਜਾਂ ਬੁੱਧੀਸੰਗਤੀ) ਦਾ ਕੱਚਾ ਮਾਲ ਹੈ ਅਤੇ ਧਾਰਨਾ ਜਾਂ ਬੁੱਧੀਸੰਗਤੀ (ਤਰਕਸੰਗਤ) ਗਿਆਨ ਬੋਧ ਜਾਂ ਇੰਦਰਿਆਈ ਗਿਆਨ ਦੇ ਮੇਲ਼ ਦਾ ਉਤਪਾਦ ਹੈ। ਪਰ ਧਾਰਨਾ, ਤਰਕਸੰਗਤ ਗਿਆਨ ਜਾਂ ਸਿਧਾਂਤ ਨੂੰ ਮੁੜ ਵਿਵਹਾਰ ਤੱਕ ਵਾਪਸ ਜਾਣਾ ਹੁੰਦਾ ਹੈ, ਜਿਸ ਦੌਰਾਨ ਇਸ ਦੀ ਨਾ ਸਿਰਫ਼ ਪਰਖ-ਪ੍ਰੋੜਤਾ ਹੁੰਦੀ ਹੈ, ਸਗੋਂ ਨਵੇਂ ਧਰਾਤਲ ਉੱਤੇ ਤਰਕਸੰਗਤ ਗਿਆਨ ਲਈ ਬੋਧ ਦਾ ਨਵਾਂ ਕੱਚਾ ਮਾਲ ਵੀ ਇੱਕਠਾ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਕੁੰਡਲੀਦਾਰ ਅਗਲੇਰੇ ਵਿਕਾਸ ਦਾ ਅੰਤਹੀਣ ਕ੍ਰਮ ਜਾਰੀ ਰਹਿੰਦਾ ਹੈ। ਇਹੀ ਮਾਓ ਦੇ ਗਿਆਨ ਸਿਧਾਂਤ ਦਾ ਨਿਚੋੜ ਹੈ ਜੋ ਅਮਲ ਨੂੰ ਸਿਧਾਂਤ ਦੀ ਅੰਤਿਮ ਕਸੌਟੀ ਅਤੇ ਸਿਧਾਂਤ ਦੀ ਇੱਕੋ-ਇੱਕ ਪ੍ਰਸੰਗਿਕਤਾ ਇਨਕਲਾਬੀ ਅਮਲ ਨੂੰ ਉੱਨਤ ਬਣਾਏ ਜਾਣ 'ਚ ਮੰਨਦਾ ਹੈ।

ਲੋਕਾਂ 'ਤੇ ਅਟੁੱਟ, ਅਡੋਲ ਅਤੇ ਬਿਨਾਂ ਛੋਟ ਦੇ ਵਿਸ਼ਵਾਸ਼ ਰੱਖਣ ਦੀ ਇਨਕਲਾਬੀ ਜਨਤਕ ਲੀਹ ਨੂੰ ਮਾਓ ਨੇ 1921 ਤੋਂ 1976 ਤੱਕ ਨਿਰੰਤਰ ਲਾਗੂ ਕੀਤਾ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੌਰਾਨ ਉਸ ਨੂੰ ਬਿਲਕੁਲ ਨਵੀਂਆਂ ਸਿਖਰਾਂ 'ਤੇ ਪਹੁੰਚਾ ਦਿੱਤਾ, ਉਸਦਾ ਮੂਲ ਕਾਰਨ ਇਹ ਸੀ ਕਿ ਉਹਨਾਂ ਨੇ ਜਨਤਕ ਲੀਹ ਦੀ ਸਮਝਦਾਰੀ ਨੂੰ ਮਾਰਕਸਵਾਦੀ ਗਿਆਨ ਸਿਧਾਂਤ ਰਾਹੀਂ ਨਵੀਂ ਵਿਚਾਰਧਾਰਕ ਡੂੰਘਾਈ

---

*ਸਹੀ ਵਿਚਾਰ ਆਖਿਰ ਕਿੱਥੋਂ ਆਉਂਦੇ ਹਨ? ਕੀ ਉਹ ਅਸਮਾਨ ਤੋਂ ਟਪਕ ਪੈਂਦੇ ਹਨ? ਨਹੀਂ! ਕੀ ਉਹ ਸਾਡੇ ਦਿਮਾਗ 'ਚ ਸੁਭਾਵਿਕ ਰੂਪ 'ਚ ਪੈਦਾ ਹੋ ਜਾਂਦੇ ਹਨ? ਨਹੀਂ! ਉਹ ਸਮਾਜਿਕ ਅਭਿਆਸ ਚੋਂ ਅਤੇ ਸਿਰਫ਼ ਸਮਾਜਿਕ ਅਭਿਆਸ ਚੋਂ ਹੀ ਪੈਦਾ ਹੁੰਦੇ ਹਨ, ਉਹ ਤਿੰਨ ਕਿਸਮ ਦੇ ਸਮਾਜਿਕ ਅਭਿਆਸਾਂ-ਪੈਦਾਵਾਰ ਲਈ ਸੰਘਰਸ਼, ਜਮਾਤੀ ਸੰਘਰਸ਼ ਅਤੇ ਵਿਗਿਆਨਕ ਪ੍ਰਯੋਗ 'ਚੋਂ ਪੈਦਾ ਹੁੰਦੇ ਹਨ।*

***—ਮਾਓ***

---

ਦਿੰਦੇ ਹੋਏ ਇਸ ਅਹਿਸਾਸ ਨੂੰ ਡੂੰਘਾ ਕੀਤਾ ਸੀ ਕਿ "ਲੋਕ ਅਤੇ ਸਿਰਫ਼ ਲੋਕ ਹੀ ਦੁਨੀਆਂ ਦੇ ਇਤਿਹਾਸ ਸਿਰਜਣ ਵਾਲੀ ਪ੍ਰੇਰਕ ਸ਼ਕਤੀ ਹੁੰਦੇ ਹਨ।" ਉਹਨਾਂ ਨੇ ਦੱਸਿਆ ਕਿ "...ਪਾਰਟੀ ਦੇ ਸਮੁੱਚੇ ਕੰਮ 'ਚ ਸਹੀ ਅਗਵਾਈ ਲਈ" ਲੋਕਾਂ ਤੋਂ ਲੈ ਕੇ ਲੋਕਾਂ ਨੂੰ ਵਾਪਸ ਕਰ ਦੇਣ" ਦਾ ਤਰੀਕਾ ਅਪਨਾਉਣਾ ਜ਼ਰੂਰੀ ਹੈ। ਇਸ ਦਾ ਅਰਥ ਇਹ ਹੈ ਕਿ ਲੋਕਾਂ ਦੇ ਵਿੱਚਾਰਾਂ ਨੂੰ (ਖਿੰਡੇ-ਖੱਪਰੇ ਤੇ ਆਗੜੇ ਦੁਗੜੇ) ਇਕੱਠਾ ਕਰੋ ਅਤੇ ਉਹਨਾਂ ਦਾ ਨਿਚੋੜ ਕੱਢੋ (ਅਧਿਐਨ ਰਾਹੀਂ ਉਹਨਾਂ ਨੂੰ ਕੇਂਦਰਤ ਅਤੇ ਤਰਤੀਬੱਧ ਵਿਚਾਰਾਂ 'ਚ ਬਦਲ ਦਿਓ) ਇਸ ਤੋਂ ਬਾਅਦ ਲੋਕਾਂ ਕੋਲ ਜਾਓ, ਇਹਨਾਂ ਵਿਚਾਰਾਂ ਦਾ ਪ੍ਰਚਾਰ ਕਰੋ ਅਤੇ ਲੋਕਾਂ ਨੂੰ ਸਮਝਾਓ ਜਿਸ ਨਾਲ ਕਿ ਉਹ ਉਹਨਾਂ ਨੂੰ ਆਪਣੇ ਵਿਚਾਰਾਂ ਦੇ ਰੂਪ ਵਿੱਚ ਅਪਣਾ ਲੈਣ, ਉਹਨਾਂ 'ਤੇ ਮਜ਼ਬੂਤੀ ਨਾਲ ਕਾਇਮ ਰਹਿਣ ਅਤੇ ਉਹਨਾਂ ਨੂੰ ਅਮਲ 'ਚ ਬਦਲ ਦੇਣ ਅਤੇ ਇਸ ਕਾਰਵਾਈ ਦੌਰਾਨ ਇਹਨਾਂ ਵਿੱਚਾਰਾਂ ਦੇ ਅਚੁੱਕ ਹੋਣ ਦੀ ਪੜਤਾਲ ਕਰ ਲਓ।" ਮਾਓ ਨੇ ਦੱਸਿਆ ਕਿ ਲੋਕਾਂ ਕੋਲ ਜਾ ਕੇ ਵਿੱਚਾਰ ਇਕ ਭੌਤਿਕ ਸ਼ਕਤੀ ਬਣ ਜਾਂਦੇ ਹਨ। ਇਸ ਤਰ੍ਹਾਂ ਪਦਾਰਥ ਅਤੇ ਚੇਤਨਾਂ ਦੇ ਦਵੰਦਾਤਮਕ ਅੰਤਰ-ਸੰਬੰਧਾਂ ਦੀ ਧਾਰਨਾ ਨੂੰ ਅਮੀਰ ਕਰਦੇ ਹੋਏ ਮਾਓ ਨੇ ਮਨੁੱਖੀ ਜੀਵਨ ਦੇ ਹਰੇਕ ਖੇਤਰ ਵਿੱਚ ਇਤਿਹਾਸ ਨਿਰਮਾਣ ਵਿੱਚ ਮਨੁੱਖ ਦੀ ਸੁਚੇਤ ਜੀਵੰਤ ਭੂਮਿਕਾ ਦੀ ਸਮਝਦਾਰੀ ਨੂੰ ਵਿਕਸਿਤ ਕੀਤਾ।

ਮਾਰਕਸਵਾਦੀ ਵਿਗਿਆਨ ਦੀ ਪੂਰੀ ਵਿਕਾਸ ਯਾਤਰਾ ਦੀ ਨਜ਼ਰਸਾਨੀ ਕਰਨ 'ਤੇ ਇੱਕ ਮਹੱਤਵਪੂਰਨ ਗੱਲ ਸਹਿਜ ਹੀ ਧਿਆਨ ਖਿੱਚ ਲੈਂਦੀ ਹੈ ਕਿ ਆਪਣੇ ਜਨਮ ਦੇ ਸਮੇਂ ਤੋਂ ਹੁਣ ਤੱਕ, ਮਜ਼ਦੂਰ ਲਹਿਰ ਦੇ ਅੰਦਰ ਦੀਆਂ ਕੁਲੀਨ ਵਿੱਚਾਰਧਾਰਕ ਲੀਹਾਂ-ਪ੍ਰਵਿਰਤੀਆਂ ਵਿਰੁੱਧ ਤਿੱਖੇ ਵਿੱਚਾਰਧਾਰਕ ਸੰਘਰਸ਼ਾਂ ਨੇ (ਜੋ ਉਸ ਸਮੇਂ ਦੇ ਹੀ ਜਾਰੀ ਜਮਾਤੀ ਸੰਘਰਸ਼ਾਂ ਦੇ ਵਿਕਸਿਤ, ਸੰਸ਼ਲਿਸ਼ਟ ਅਤੇ ਸੂਖਮ ਰੂਪ ਸਨ) ਇਸਦੇ ਵਿਕਾਸ 'ਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ। (ਅਤੇ ਇਹ ਦਵੰਦਾਤਮਕ ਵਿਕਾਸ ਦੇ ਨਿਯਮਾਂ ਦੀ ਹੀ ਪੁਸ਼ਟੀ ਹੈ) ਉਂਝ ਤਾਂ ਮਾਓ ਨੂੰ ਸਮਾਜਿਕ ਪ੍ਰਯੋਗ ਦੇ ਹਰ ਦੌਰ 'ਚ ਲਗਾਤਾਰ ਕੁਰਾਹੀਆਂ ਨਾਲ ਜ਼ੋਰਦਾਰ ਵਿੱਚਾਰਧਾਰਕ ਸੰਘਰਸ਼ ਚਲਾਉਣਾ ਪਿਆ ਸੀ, ਪਰ ਖਰੁਸ਼ਚੇਵੀ ਸੋਧਵਾਦੀਆਂ ਦੇ ਆਧੁਨਿਕ ਸੋਧਵਾਦ ਵਿਰੁੱਧ ਅਤੇ ਸਭ ਤੋਂ ਪਿੱਛੋਂ ਲਿਓ-ਸ਼ਾਓ-ਚੀ, ਡੇਂਗ-ਸਿਆਓ-ਪਿੰਗ ਗਿਰੋਹ ਦੇ ਸਮਕਾਲੀ ਸੋਧਵਾਦੀਆਂ ਵਿਰੁੱਧ ਉਹਨਾਂ ਨੇ ਜੋ ਗਹਿਗੱਚ ਅਤੇ ਪ੍ਰਚੰਡ ਸੰਘਰਸ਼ ਚਲਾਇਆ, ਉਹ ਲਾਸਾਲ ਅਤੇ ਬਾਕੂਨਿਨ ਜਿਹੇ ਮੌਕਾਪ੍ਰਸਤਾਂ ਵਿਰੁੱਧ ਮਾਰਕਸ-ਏਂਗਲਜ਼ ਦੇ ਅਤੇ ਕਾਊਟਸਕੀ ਅਤੇ ਦੂਜੀ ਇੰਟਰਨੈਸ਼ਨਲ ਦੇ ਸੋਧਵਾਦੀਆਂ ਵਿਰੁੱਧ ਲੈਨਿਨ ਦੇ ਸੰਘਰਸ਼ ਦੀ ਹੀ ਅਗਲੀ ਕੜੀ ਸੀ। ਪਹਿਲਾਂ ਵਾਂਗ ਹੀ ਇਹਨਾਂ ਮਹਾਨ-ਵਿੱਚਾਰਧਾਰਕ ਸੰਘਰਸ਼ਾਂ ਨੇ ਵੀ ਮਜ਼ਦੂਰ ਜਮਾਤ ਦੀ ਵਿੱਚਾਰਧਾਰਾ ਦੇ ਵਿਕਾਸ ਅਤੇ ਨਵੇਂ ਪ੍ਰੋਲੇਤਾਰੀ ਇਨਕਲਾਬਾਂ ਦੀ ਪਿੱਠਭੂਮੀ ਤਿਆਰ ਕਰਨ ਵਿੱਚ ਲਾਜ਼ਮੀ ਤੇ ਮਹੱਤਵਪੂਰਨ ਭੂਮਿਕਾ ਨਿਭਾਈ।

ਮਾਓ ਨੇ ਖਰੁਸ਼ਚੇਵੀ ਸੋਧਵਾਦ ਵਿਰੁੱਧ ਕੌਮਾਂਤਰੀ ਸੰਘਰਸ਼ ਵਿੱਚ ਦੁਨੀਆਂ ਦੇ ਸਹੀ ਕਮਿਊਨਿਸਟਾਂ ਦੀ ਰਾਹ-ਨੁਮਾਈ ਕਰਦੇ ਹੋਏ ਉਹਨਾਂ ਨੂੰ ਸੋਧਵਾਦੀ ਪਾਰਟੀਆਂ ਤੋਂ ਵੱਖ ਹੋ ਕੇ ਮਾਰਕਸਵਾਦ ਦੀ ਬੁਨਿਆਦ 'ਤੇ ਨਵੀਂਆਂ ਇਨਕਲਾਬੀ ਪਾਰਟੀਆਂ ਜਥੇਬੰਦ ਕਰਨ ਦਾ ਰਸਤਾ ਦਿਖਾਇਆ। ਸਾਰੀ ਦੁਨੀਆਂ 'ਚ ਪ੍ਰੋਲੇਤਾਰੀ ਤਾਕਤਾਂ ਦੇ ਧਰੁਵੀਕਰਨ ਦੀ ਇਕ ਨਵੀਂ ਪ੍ਰਕ੍ਰਿਆ ਸ਼ੁਰੂ ਹੋਈ ਜਿਸ ਨੂੰ ਅੱਗੇ ਚੱਲ ਕੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਅਤੇ ਲਿਓ-ਡੇਂਗ ਜੁੰਡਲੀ ਦੇ ਸੋਧਵਾਦ ਵਿਰੁੱਧ ਫੈਸਲਾਕੁਨ ਸੰਘਰਸ਼ ਨੇ ਨਵੀਂ ਗਤੀ ਦਿੱਤੀ। ਖਰੁਸ਼ਚੇਵ ਜੁੰਡਲੀ ਵਿਰੁੱਧ ਮਹਾਨ ਬਹਿਸ ਦੀ ਅਗਵਾਈ ਕਰਦੇ ਹੋਏ ਮਾਓ ਨੇ ਸਪਸ਼ੱਟ ਕੀਤਾ ਕਿ ਸ਼ਾਂਤਮਈ ਤਬਦੀਲੀ ਦਾ ਸਿਧਾਂਤ ਇਕ ਬੁਰਜੂਆ ਸਿਧਾਂਤ ਹੈ ਅਤੇ ਰਾਜ ਤੇ ਇਨਕਲਾਬ ਬਾਰੇ ਮੂਲ ਮਾਰਕਸਵਾਦੀ ਸਿਧਾਂਤਾਂ ਦਾ ਵਿਕਾਸ ਨਹੀਂ ਬਲਕਿ ਨਿਖੇਧ ਹੈ। ਉਹਨਾਂ ਨੇ ਸਿੱਧ ਕੀਤਾ ਕਿ ਸ਼ਾਂਤਮਈ ਸਹਿ-ਹੋਂਦ ਤੇ ਸ਼ਾਂਤਮਈ ਮੁਕਾਬਲੇ ਦੇ ਖਰੁਸ਼ਚੇਵੀ ਸਿਧਾਂਤ ਦਾ ਵੀ ਮੂਲ ਖਾਸਾ ਇਹੀ ਹੈ ਅਤੇ ਇਹਨਾਂ ਨਾਲ ਅਸਲ ਵਿੱਚ ਆਧੁਨਿਕ ਸੋਧਵਾਦੀ ਸੰਸਾਰ-ਮਜ਼ਦੂਰ ਲਹਿਰ ਦੀ ਪਿੱਠ 'ਚ ਛੁਰਾ ਮਾਰ ਕੇ ਸਾਮਰਾਜਵਾਦ ਅੱਗੇ ਆਤਮਸਮਰਪਣ ਕਰਨਾ ਚਾਹੁੰਦੇ ਹਨ ਅਤੇ ਕੌਮੀ ਮੁਕਤੀ ਘੋਲਾਂ ਨੂੰ ਉਹਨਾਂ ਦੇ ਮੂਲ ਉਦੇਸ਼ ਤੋਂ ਲਾਂਭੇ ਕਰਕੇ ਖਤਮ ਕਰ ਦੇਣਾ ਅਤੇ ਖਿੰਡਾਅ ਦੇਣਾ ਚਾਹੁੰਦੇ ਹਨ। ਖੁਰਸ਼ਚੇਵ ਵੱਲੋਂ ਪੇਸ਼ "ਸਮੁੱਚੇ ਲੋਕਾਂ ਦੀ ਪਾਰਟੀ" ਅਤੇ "ਸਮੁੱਚੇ ਲੋਕਾਂ ਦੇ ਰਾਜ" ਦੇ ਪਿਛਾਖੜੀ ਸਿਧਾਂਤਾਂ ਦਾ ਪਰਦਾਫਾਸ਼ ਕਰਦੇ ਹੋਏ ਮਾਓ ਨੇ ਮਜ਼ਦੂਰ ਜਮਾਤ ਦੀ ਪਾਰਟੀ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਬੁਨਿਆਦੀ ਸਿਧਾਂਤ ਦੀ ਰੱਖਿਆ ਕੀਤੀ ਅਤੇ ਉਹਨਾਂ ਨੂੰ ਅੱਗੇ ਵਿਕਸਿਤ ਕਰਨ ਦੀ ਭੂਮਿਕਾ ਵੀ ਤਿਆਰ ਕੀਤੀ ਅਤੇ ਇਸ ਮਹਾਨ ਸੰਘਰਸ਼ ਦੌਰਾਨ ਮਾਓ ਨੇ ਸਿਰਫ਼ ਇੰਨਾਂ ਹੀ ਨਹੀਂ ਕੀਤਾ। ਸੋਵੀਅਤ ਸੰਘ ਵਿੱਚ ਸੋਧਵਾਦੀਆਂ ਦੇ ਸੱਤ੍ਹਾ 'ਤੇ ਕਬਜਾ ਕਰਨ ਅਤੇ ਪੂੰਜੀਵਾਦ ਦੀ ਮੁੜ ਬਹਾਲੀ ਦੇ ਭੌਤਿਕ ਆਧਾਰਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਮਾਓ ਨੇ ਇਹ ਸਪੱਸ਼ਟ ਕੀਤਾ ਕਿ ਕਿਵੇਂ ਸੋਵੀਅਤ ਰਾਜ ਪ੍ਰੋਲੇਤਾਰੀ ਤਾਨਾਸ਼ਾਹੀ ਤੋਂ ਬੁਰਜੂਆ ਤਾਨਾਸ਼ਾਹੀ 'ਚ ਬਦਲ ਹੋ ਗਿਆ। ਇਸ ਪ੍ਰਕਿਰਿਆ 'ਚ ਇਕ ਪਾਸੇ ਉਹਨਾਂ ਨੇ ਸਟਾਲਿਨ ਦੀਆਂ ਮਹਾਨ ਸਿੱਖਿਆਵਾਂ ਦੀ ਹਿਫ਼ਾਜ਼ਤ ਕੀਤੀ, ਦੂਜੇ

---

*ਸਾਡੇ ਦੇਸ਼ ਵਿੱਚ ਸਮਾਜਵਾਦ ਅਤੇ ਪੂੰਜੀਵਾਦ ਵਿੱਚਕਾਰ ਵਿੱਚਾਰਧਾਰਕ ਸੰਘਰਸ਼ ਵਿੱਚ ਕੌਣ ਜਿੱਤੇਗਾ ਇਸ ਮਸਲੇ ਨੂੰ ਹੱਲ ਕਰਨ ਵਿੱਚ ਕਾਫ਼ੀ ਲੰਬਾ ਸਮਾਂ ਲੱਗੇਗਾ। ਕਾਰਨ ਇਹ ਹੈ ਕਿ ਸਰਮਾਏਦਾਰ ਜਮਾਤ ਅਤੇ ਪੁਰਾਣੇ ਸਮਾਜ ਦੇ ਬੁੱਧੀਜੀਵੀਆਂ ਦਾ ਪ੍ਰਭਾਵ ਅਤੇ ਉਹਨਾਂ ਦੀ ਜਮਾਤੀ ਵਿੱਚਾਰਧਾਰਾ ਸਾਡੇ ਦੇਸ਼ 'ਚ ਅੱਗੇ ਵੀ ਬਹੁਤ ਦਿਨਾਂ ਤੱਕ ਕਾਇਮ ਰਹੇਗੀ। ਜੇ ਅਸੀਂ ਇਸ ਗੱਲ ਨੂੰ ਲੋੜ ਅਨੁਸਾਰ ਨਾ ਸਮਝਿਆ ਅਤੇ ਬਿਲਕੁਲ ਨਾ ਸਮਝਿਆ ਤਾਂ ਸਾਡੇ ਤੋਂ ਅਤਿਅੰਤ ਗੰਭੀਰ ਗਲਤੀਆਂ ਹੋਣਗੀਆਂ ਅਤੇ ਅਸੀਂ ਵਿੱਚਾਰਧਾਰਾ ਦੇ ਖ਼ੇਤਰ 'ਚ ਸੰਘਰਸ਼ ਕਰਨ ਦੀ ਜ਼ਰੂਰਤ ਨੂੰ ਨਜ਼ਰ-ਅੰਦਾਜ ਕਰ ਦੇਵਾਂਗੇ।*

*—ਮਾਓ-27 .ਫ਼ਰਵਰੀ-1957-*

---

ਪਾਸੇ ਉਹਨਾਂ ਦੀਆਂ ਉਹਨਾਂ ਗਲਤੀਆਂ ਦਾ ਬਾਹਰਮੁੱਖੀ ਵਿਸ਼ਲੇਸ਼ਣ ਵੀ ਪੇਸ਼ ਕੀਤਾ ਜਿਨ੍ਹਾਂ ਨੇ ਬਾਹਰਮੁੱਖੀ ਰੂਪ 'ਚ ਬੁਰਜੂਆ ਤੱਤਾਂ ਦੇ ਵਧਣ-ਫੁੱਲਣ 'ਚ ਮੱਦਦ ਕੀਤੀ ਅਤੇ ਜਿਨ੍ਹਾਂ ਦਾ ਉਹਨਾਂ ਨੇ ਪੂਰਾ-ਪੂਰਾ ਫ਼ਾਇਦਾ ਉਠਾਇਆ। ਇਹ ਸਹੀ ਹੈ ਕਿ ਫ਼ਲਸਫੇ ਦੇ ਖੇਤਰ 'ਚ ਸਟਾਲਿਨ ਦੇ ਮਸ਼ੀਨੀ ਭੌਤਿਕਵਾਦੀ ਭਟਕਾਵਾਂ, ਸਮਕਾਲੀ ਮਾਰਕਸਵਾਦੀ ਰਾਜਨੀਤਿਕ ਅਰਥਸ਼ਾਸ਼ਤਰ ਦੇ ਕੁੱਝ ਅਹਿਮ ਪੱਖਾਂ 'ਤੇ ਉਹਨਾਂ ਦੀ ਗਲਤ ਸੋਚ ਅਤੇ ਕੁੱਝ ਗਲਤ ਆਰਥਿਕ ਨੀਤੀਆਂ ਅਤੇ ਸਮਾਜਵਾਦ ਦੇ ਖਾਸੇ ਨੂੰ ਨਿਰਪੇਖ ਅਤੇ ਸਥਾਈ ਮੰਨਣ ਦੀ ਉਹਨਾਂ ਦੀ ਗਲਤ ਸਮਝ 'ਤੇ ਮਾਓ ਦਾ ਚਿੰਤਨ ਚੀਨ ਵਿੱਚ ਸਮਾਜਵਾਦੀ ਇਨਕਲਾਬ ਦੀਆਂ ਸਮੱਸਿਆਵਾਂ ਨਾਲ ਦੋ-ਚਾਰ ਹੁੰਦੇ ਹੋਏ ਅਤੇ ਖਰੁਸ਼ਚੇਵੀ ਸੋਧਵਾਦ ਵਿਰੁੱਧ ਸੰਘਰਸ਼ 'ਚ ਉਸਦੇ ਖਾਸੇ ਅਤੇ ਸਮਾਜਿਕ ਆਧਾਰਾਂ ਨੂੰ ਸਮਝਣ ਦੀ ਪ੍ਰਕ੍ਰਿਆ 'ਚ ਆਪਣੇ ਅੰਤਿਮ ਸਿੱਟਿਆਂ ਤੱਕ ਵਿਕਸਿਤ ਹੋਇਆ, ਪਰ ਇਹਨਾਂ 'ਤੇ ਸੋਚਣ ਵਿੱਚਾਰਨ ਦੇ ਕੰਮ ਦੀ ਸ਼ੁਰੂਆਤ ਉਹਨਾਂ ਨੇ 1949 ਦੇ ਨਵ ਜਮਹੂਰੀ ਇਨਕਲਾਬ ਤੋਂ ਪਹਿਲਾਂ ਹੀ ਕਰ ਦਿੱਤੀ ਸੀ। ਦੋ ਪ੍ਰਕ੍ਰਿਆਵਾਂ ਨਾਲ-ਨਾਲ ਚੱਲ ਰਹੀਆਂ ਸਨ, ਜਿਨ੍ਹਾਂ ਨੂੰ ਸਮਝਣਾ ਮਾਰਕਸਵਾਦੀ ਵਿਗਿਆਨ ਦੇ ਵਿਕਾਸ ਦੇ ਅਧਿਐਨ ਨਾਲ ਸੰਬੰਧਿਤ ਇਕ ਬੜਾ ਦਿਲਚਸਪ ਕੰਮ ਹੈ। 1949 ਈ. 'ਚ ਜਮਹੂਰੀ ਇਨਕਲਾਬ ਦੇ ਸਿਰੇ ਚੜ੍ਹਨ ਨਾਲ ਹੀ ਉੱਥੇ ਸਮਾਜਵਾਦੀ ਇਨਕਲਾਬ ਦੇ ਦੌਰ ਦੇ ਦੋ ਰਸਤਿਆਂ ਨੂੰ ਲੈ ਕੇ ਹਰ ਖੇਤਰ 'ਚ ਸੰਘਰਸ਼ ਦੀ ਸ਼ੁਰੂਆਤ ਹੋ ਚੁੱਕੀ ਸੀ। ਮਾਓ ਨੇ ਇਸ ਸੰਘਰਸ਼ ਦੀ ਅਗਵਾਈ ਕਰਦੇ ਹੋਏ ਸੋਵੀਅਤ ਤਜਰਬਿਆਂ ਦਾ ਪੂਰਾ-ਪੂਰਾ ਫ਼ਾਇਦਾ ਉਠਾਇਆ ਅਤੇ ਫ਼ਿਰ ਚੀਨ 'ਚ ਸਮਾਜਵਾਦੀ ਬਦਲਾਅ ਦੇ ਸਵਾਲ 'ਤੇ ਦੋ ਲੀਹਾਂ ਦੇ ਸੰਘਰਸ਼ ਦੇ ਤਜ਼ਰਬਿਆਂ ਦਾ ਇਸਤੇਮਾਲ ਖੁਰਸ਼ਚੇਵੀ ਸੋਧਵਾਦ ਦੇ ਖਾਸੇ, ਉੱਤਪਤੀ ਅਤੇ ਵਿਕਾਸ ਨੂੰ ਸਮਝਣ ਅਤੇ ਸੋਵੀਅਤ ਪ੍ਰਯੋਗ ਦੀਆਂ ਹਾਂ ਪੱਖੀ-ਨਾਂਪੱਖੀ ਸਿੱਖਿਆਵਾਂ ਦਾ ਡੂੰਘਾ ਅਧਿਐਨ ਕਰਨ ਵਿੱਚ ਕੀਤਾ ਅਤੇ ਫ਼ਿਰ ਇਸ ਵਿਕਸਿਤ ਜਾਣਕਾਰੀ ਦੀ ਵਰਤੋਂ ਚੀਨ ਦੇ ਸਮਾਜਵਾਦੀ ਪ੍ਰਯੋਗਾਂ, ਇਸ ਦੌਰਾਨ ਜਾਰੀ ਜਮਾਤੀ ਸੰਘਰਸ਼ ਵਿੱਚ ਕਰਦੇ ਹੋਏ, ਸਮਾਜਵਾਦ ਦੇ ਖਾਸੇ ਅਤੇ ਸਮੱਸਿਆਵਾਂ ਦੀ, ਇਸ ਦੀਆਂ ਵਿਰੋਧਤਾਈਆਂ ਦੀ, ਪੂੰਜੀਵਾਦੀ ਮੁੜ ਬਹਾਲੀ ਦੇ ਕਾਰਨਾਂ ਦੀ, ਇਸ ਦੇ ਹੱਲ ਦੀ ਅਤੇ ਸਮਾਜਵਾਦੀ ਇਨਕਲਾਬ ਦੀ ਲੰਬੇ ਸਮੇਂ ਦੀ ਯੁੱਧਨੀਤੀ ਅਤੇ ਆਮ ਦਾਅ-ਪੇਚਾਂ ਦੀ ਭਰਵੀਂ ਵਿਆਖਿਆ ਪੇਸ਼ ਕੀਤੀ। ਇਹ ਜਮਾਤੀ ਸੰਘਰਸ਼ ਦੇ ਕੌਮੀ ਅਤੇ ਕੌਮਾਂਤਰੀ ਤਜ਼ਰਬਿਆਂ ਦੇ ਦਵੰਦਾਤਮਕ ਸੰਬੰਧਾਂ ਦੀ ਇਕ ਅਨੋਖੀ ਉਦਾਹਰਣ ਸੀ। ਇਸ ਪ੍ਰਕ੍ਰਿਆ ਦੇ ਤਰਕਸ਼ੀਲ ਨਤੀਜੇ ਵਜੋਂ ਆਪਣੀ ਜਿਸ ਸਭ ਤੋਂ ਮਹਾਨ ਦੇਣ ਨਾਲ ਪ੍ਰੋਲੇਤਾਰੀ ਵਿੱਚਾਰਧਾਰਾਂ ਨੂੰ ਅਮੀਰ ਕਰਕੇ ਮਾਓ ਨੇ ਉਸ ਨੂੰ ਉੱਚੀਆਂ ਸਿਖਰਾਂ 'ਤੇ ਪਹੁੰਚਾਇਆ ਉਹ **ਮਹਾਨ ਪ੍ਰਲੋਤਾਰੀ ਸੱਭਿਆਚਾਰਕ ਇਨਕਲਾਬ** ਦਾ ਫਲਸਫਾ ਹੈ। ਕੁੱਲ ਨਿਚੋੜ ਵਜੋਂ, ਇਹ ਸਮਾਜਵਾਦੀ ਸਮਾਜ, ਪ੍ਰੋਲੇਤਾਰੀ ਰਾਜ ਅਤੇ ਪਾਰਟੀ ਨਾਲ ਸੰਬੰਧਿਤ ਮਹੱਤਵਪੂਰਨ ਨਿਯਮਾਂ ਅਤੇ ਉਸ ਲਮਕਵੇਂ ਸੰਗਰਾਂਦੀ ਦੌਰ 'ਚ ਜਾਰੀ ਜਮਾਤੀ ਸੰਘਰਸ਼

ਸਮਾਜਵਾਦੀ ਸਮਾਜ ਕਾਫੀ ਲੰਬੇ ਇਤਿਹਾਸਕ ਸਮੇਂ ਤੱਕ ਰਹੇਗਾ, ਸਮਾਜਵਾਦ ਦੇ ਇਸ ਪੂਰੇ ਇਤਿਹਾਸਕ ਸਮੇਂ ਵਿੱਚ, ਜਮਾਤਾਂ, ਜਮਾਤੀ ਵਿਰੋਧਤਾਈਆਂ ਅਤੇ ਜਮਾਤੀ ਸੰਘਰਸ਼ ਮੌਜੂਦ ਰਹਿੰਦੇ ਹਨ, ਸਮਾਜਵਾਦੀ ਰਾਹ ਅਤੇ ਸਰਮਾਏਦਾਰਾ ਰਾਹ ਦਰਮਿਆਨ ਸੰਘਰਸ਼ ਜਾਰੀ ਰਹਿੰਦਾ ਹੈ ਅਤੇ ਸਰਮਾਏਦਾਰਾ ਮੁੜ-ਬਹਾਲੀ ਦਾ ਖਤਰਾ ਬਣਿਆ ਰਹਿੰਦਾ ਹੈ। ਸਾਨੂੰ ਇਸ ਦੇ ਲਮਕਵੇਂ ਅਤੇ ਗੁੰਝਲਦਾਰ ਖਾਸੇ ਨੂੰ ਜ਼ਰੂਰ ਪਹਿਚਾਨਣਾ ਚਾਹੀਦਾ ਹੈ। ਸਾਨੂੰ ਆਪਣੀ ਚੌਕਸੀ ਨੂੰ ਵਿਕਸਿਤ ਕਰਨਾ ਚਾਹੀਦਾ ਹੈ। ਸਾਨੂੰ ਸਮਾਜਵਾਦੀ ਸਿੱਖਿਆ ਦਾ ਸੰਚਾਲਨ ਕਰਨਾ ਚਾਹੀਦਾ ਹੈ। ਸਾਨੂੰ ਜਮਾਤੀ ਵਿਰੋਧਤਾਈਆਂ ਅਤੇ ਜਮਾਤੀ ਸੰਘਰਸ਼ ਨੂੰ ਸਹੀ ਢੰਗ ਨਾਲ ਸਮਝਣਾ ਅਤੇ ਸੰਚਾਲਤ ਕਰਨਾ ਚਾਹੀਦਾ ਹੈ, ਸਾਨੂੰ ਆਪਣੇ ਅਤੇ ਦੁਸ਼ਮਣ ਦਰਮਿਆਨ ਵਿਰੋਧਤਾਈਆਂ ਅਤੇ ਲੋਕਾਂ ਦੀਆਂ ਆਪਸੀ ਵਿਰੋਧਤਾਈਆਂ ਦਰਮਿਆਨ ਫਰਕ ਕਰਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਸਹੀ ਤਰੀਕੇ ਨਾਲ ਹੱਲ ਕਰਨਾ ਚਾਹੀਦਾ ਹੈ। ਨਹੀਂ ਤਾਂ, ਸਾਡਾ ਦੇਸ਼ ਜੋ ਇੱਕ ਸਮਾਜਵਾਦੀ ਦੇਸ਼ ਹੈ, ਆਪਣੇ ਉਲਟ ਵਿੱਚ ਬਦਲ ਜਾਵੇਗਾ, ਨਿੱਘਰ ਜਾਵੇਗਾ ਅਤੇ ਸਰਮਾਏਦਾਰਾ ਮੁੜ ਬਹਾਲੀ ਹੋ ਜਾਵੇਗੀ। ਹੁਣ ਤੋਂ ਸਾਨੂੰ ਹਰ ਸਾਲ, ਹਰ ਮਹੀਨੇ ਅਤੇ ਹਰ ਦਿਨ ਖੁਦ ਨੂੰ ਇਸ ਗੱਲ ਦੀ ਯਾਦ ਦਿਵਾਉਂਦੇ ਰਹਿਣਾ ਚਾਹੀਦਾ ਹੈ ਤਾਂ ਕਿ ਅਸੀਂ ਸਮੱਸਿਆ ਦੀ, ਉਮੀਦ ਅਨੁਸਾਰ ਗੰਭੀਰ ਸਮਝਦਾਰੀ ਬਣਾਈ ਰੱਖ ਸਕੀਏ ਅਤੇ ਇੱਕ ਮਾਰਕਸਵਾਦੀ-ਲੈਨਿਨਵਾਦੀ ਲੀਹ ਅਪਣਾ ਸਕੀਏ।

**-ਮਾਓ-ਜ਼ੇ-ਤੁੰਗ (1962)**

••

ਸਾਡੇ ਦੇਸ਼ 'ਚ ਪੂੰਜੀਵਾਦੀ ਅਤੇ ਨਿਮਨ ਪੂੰਜੀਵਾਦੀ ਵਿੱਚਾਰਧਾਰਾ ਦੀ, ਮਾਰਕਸਵਾਦ ਵਿਰੋਧੀ ਵਿੱਚਾਰਧਾਰਾ ਦੀ ਹੋਂਦ ਲੰਬੇ ਸਮੇਂ ਤੱਕ ਬਣੀ ਰਹੇਗੀ। ਬੁਨਿਆਦੀ ਤੌਰ 'ਤੇ ਸਾਡੇ ਦੇਸ਼ 'ਚ ਸਮਾਜਵਾਦੀ ਪ੍ਰਬੰਧ ਦੀ ਸਥਾਪਨਾ ਕੀਤੀ ਜਾ ਚੁੱਕੀ ਹੈ। ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦਾ ਰੁਪਾਂਤਰਣ ਕਰਨ ਵਿੱਚ ਅਸੀਂ ਬੁਨਿਆਦੀ ਰੂਪ 'ਚ ਜਿੱਤ ਪ੍ਰਾਪਤ ਕਰ ਚੁੱਕੇ ਹਾਂ, ਪਰ ਸਿਆਸੀ ਅਤੇ ਵਿੱਚਾਰਧਾਰਕ ਮੋਰਚਿਆਂ 'ਤੇ ਸੰਪੂਰਨ ਜਿੱਤ ਹਾਲੇ ਅਸੀਂ ਨਹੀਂ ਪ੍ਰਾਪਤ ਕਰ ਸਕੇ। ਇਹ ਸਵਾਲ ਕਿ ਵਿੱਚਾਰਧਾਰਾ ਦੇ ਖ਼ੇਤਰ 'ਚ ਪ੍ਰੋਲੇਤਾਰੀ ਅਤੇ ਬੁਰਜੂਆਜ਼ੀ ਵਿੱਚਕਾਰ ਕੌਣ ਜੇਤੂ ਰਹੇਗਾ, ਅਸਲ 'ਚ ਹਾਲੇ ਤਹਿ ਨਹੀਂ ਹੋਇਆ ਹੈ। ਪੂੰਜੀਵਾਦੀ ਅਤੇ ਨਿਮਨ-ਪੂੰਜੀਵਾਦੀ ਵਿੱਚਾਰਧਾਰਾ ਵਿਰੁੱਧ ਇੱਕ ਲੰਬਾ ਸੰਘਰਸ਼ ਸਾਨੂੰ ਹੁਣੇ ਤੋਂ ਚਲਾਉਂਦੇ ਰਹਿਣਾ ਚਾਹੀਦਾ ਹੈ। ਇਸ ਗੱਲ ਦੇ ਮਹੱਤਵ ਨੂੰ ਨਾ ਸਮਝਣਾ ਅਤੇ ਵਿੱਚਾਰਧਾਰਕ ਸੰਘਰਸ਼ ਨੂੰ ਛੱਡ ਦੇਣਾ ਗਲਤ ਹੋਵੇਗਾ।

**—ਮਾਓ-12 ਮਾਰਚ-1957**

ਦੀ ਆਮ ਲੀਹ, ਯੁੱਧਨੀਤੀ ਅਤੇ ਆਮ ਦਾਅ-ਪੇਚਾਂ ਨਾਲ ਸੰਬੰਧਿਤ ਧਾਰਨਾਵਾਂ ਦਾ ਸਮੁੱਚ ਹੈ। ਕੌਮੀ-ਕੌਮਾਂਤਰੀ ਪੱਧਰ 'ਤੇ ਜਾਰੀ ਜਮਾਤੀ ਸੰਘਰਸ਼ ਅਤੇ ਵਿੱਚਾਰਧਾਰਕ ਸੰਘਰਸ਼ ਦੀ ਇਕ ਲੰਬੀ ਪ੍ਰਕ੍ਰਿਆ ਵਿੱਚ ਮਾਓ ਨੇ ਸਮਾਜਵਾਦ ਦੇ ਖਾਸੇ, ਸਮੱਸਿਆਵਾਂ ਅਤੇ ਉਹਨਾਂ ਦੇ ਹੱਲ ਦੇ ਰੂਪਾਂ ਦੀ ਕੇਂਦਰੀ ਕੜੀ ਬਾਰੇ ਲੈਨਿਨ ਦੇ ਚਿੰਤਨ ਦੇ ਛੁੱਟੇ ਹੋਏ ਸਿਰੇ ਨੂੰ ਫ਼ੜਿਆ ਅਤੇ ਉਸ ਨੂੰ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਪਰਿਕਲਪਨਾ, ਤਜ਼ਰਬੇ ਅਤੇ ਨਿਚੋੜ ਤੱਕ ਅੱਗੇ ਵਧਾਇਆ।

1949 ਦੇ ਇਨਕਲਾਬ ਦੇ ਫ਼ੌਰਨ ਬਾਅਦ ਹੀ ਮਾਓ ਨੇ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਮਜ਼ਦੂਰ ਜਮਾਤ ਦੀ ਅਗਵਾਈ 'ਚ ਰਾਜਸੱਤ੍ਹਾ 'ਤੇ ਮਿਹਨਤਕਸ਼ ਲੋਕਾਂ ਦੇ ਕਾਬਜ਼ ਹੋਣ ਤੋਂ ਬਾਅਦ ਹੁਣ ਮਜ਼ਦੂਰ ਜਮਾਤ ਅਤੇ ਸਰਮਾਏਦਾਰ ਜਮਾਤ ਦੀ ਵਿਰੋਧਤਾਈ ਚੀਨੀ ਸਮਾਜ ਦੀ ਪ੍ਰਮੁੱਖ ਵਿਰੋਧਤਾਈ ਹੈ ਅਤੇ ਸੰਘਰਸ਼ ਹੁਣ ਵੀ ਰਾਜ-ਸੱਤ੍ਹਾ ਦੇ ਸਵਾਲ 'ਤੇ ਹੀ ਕੇਂਦਰਤ ਹੈ। ਮਾਓ ਨੇ ਮਾਰਕਸਵਾਦੀ ਰਾਜਨੀਤਿਕ ਅਰਥਸ਼ਾਸ਼ਤਰ ਨੂੰ, ਪੈਦਾਵਾਰ 'ਚ ਵਜੂਦ ਸਮੋਈਆਂ ਵਿਰੋਧਤਾਈਆਂ ਅਤੇ ਗਤੀਸ਼ੀਲਤਾ ਦੀ ਮਾਰਕਸਵਾਦੀ ਸਮਝ ਨੂੰ ਅਤੇ ਸਮੁੱਚੇ ਵਿੱਚਾਰਧਾਰਕ-ਰਾਜਨੀਤਿਕ ਸੱਭਿਆਚਾਰਕ ਉਸਾਰ ਢਾਂਚੇ ਨਾਲ ਪੈਦਾਵਾਰ ਦੇ ਦਵੰਦਾਤਮਕ ਅੰਤਰ-ਸੰਬੰਧਾਂ ਦੀ ਸਮਝ ਨੂੰ ਸਮਾਜਵਾਦੀ ਰੁਪਾਂਤਰਣ ਦੇ ਤਜ਼ਰਬਿਆਂ ਅਤੇ ਵਿਸ਼ਲੇਸ਼ਣ ਦੌਰਾਨ ਗੁਣਾਤਮਕ ਰੂਪ 'ਚ ਵਿਕਸਿਤ ਕੀਤਾ। ਉਹਨਾਂ ਨੇ ਪਹਿਲੀ ਵਾਰ ਇਹ ਸਪੱਸ਼ਟ ਕੀਤਾ ਕਿ ਪੈਦਾਵਾਰੀ ਸੰਬੰਧਾਂ ਅਤੇ ਪੈਦਾਵਾਰੀ ਸ਼ਕਤੀਆਂ ਵਿਚਕਾਰ ਵਿਰੋਧਤਾਈ ਅਤੇ ਉੱਚ ਉਸਾਰ ਤੇ ਆਰਥਿਕ ਆਧਾਰ ਵਿੱਚਲੀ ਵਿਰੋਧਤਾਈ ਸਮਾਜਵਾਦੀ ਸਮਾਜ ਦੀਆਂ ਇਹ ਦੋ ਬੁਨਿਆਦੀ ਵਿਰੋਧਤਾਈਆਂ ਹਨ, ਜਿੰਨ੍ਹਾਂ ਦੇ ਲਗਾਤਾਰ ਹੱਲ ਨਾਲ ਹੀ ਸਮਾਜਵਾਦ ਕਮਿਊਨਿਜ਼ਮ ਦੀ ਦਿਸ਼ਾ 'ਚ ਵਿਕਸਿਤ ਹੋ ਸਕਦਾ ਹੈ। ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਪੈਰਾਂ 'ਚ ਪਈਆਂ ਬੇੜੀਆਂ ਨੂੰ ਤੋੜਨ ਲਈ ਪੈਦਾਵਾਰੀ ਸੰਬੰਧਾਂ ਨੂੰ ਬਦਲਣਾ ਹਰ ਸਮਾਜਿਕ ਇਨਕਲਾਬ ਦਾ ਉਦੇਸ਼ ਹੁੰਦਾ ਹੈ ਅਤੇ ਇਹ ਗੱਲ ਸਮਾਜਵਾਦੀ ਇਨਕਲਾਬ ਦੇ ਲੰਬੇ ਸੰਗਰਾਂਦੀ ਦੌਰ 'ਤੇ ਵੀ ਲਾਗੂ ਹੁੰਦੀ ਹੈ। ਸਮਾਜਵਾਦੀ ਇਨਕਲਾਬ ਦਾ ਉਦੇਸ਼ ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਨੂੰ ਖ਼ਤਮ ਕਰਕੇ ਕਮਿਊਨਿਸਟ ਸੰਬੰਧਾਂ ਵੱਲ ਬਦਲਾਅ ਨੂੰ ਸੁਨਿਸ਼ਚਿਤ ਕਰਨਾ ਹੈ। ਸਮਾਜਵਾਦੀ ਇਨਕਲਾਬ ਦੀ ਲਮਕਵੀਂ ਗੁੰਝਲਦਾਰ ਪ੍ਰਕ੍ਰਿਆ 'ਚ ਪੈਦਾਵਾਰੀ ਸੰਬੰਧਾਂ ਦੇ ਤਿੰਨੋ ਪੱਖਾਂ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ-ਪ੍ਰਣਾਲੀ, ਪੈਦਾਵਾਰ 'ਚ ਲੋਕਾਂ ਦੀ ਭੂਮਿਕਾ ਅਤੇ ਉਹਨਾਂ ਦੇ ਅੰਦਰੂਨੀ ਸੰਬੰਧ ਅਤੇ ਪੈਦਾਵਾਰ ਦੀ ਵੰਡ ਦਾ ਪੈਟਰਨ ਇਕ ਦੂਜੇ ਨਾਲ ਅੰਤਰ-ਕ੍ਰਿਆ ਕਰਦੇ ਹੋਏ ਇਨਕਲਾਬੀ ਰੁਪਾਂਤਰਣ ਦੀ ਪ੍ਰਕ੍ਰਿਆ ਚੋਂ ਗੁਜ਼ਰਦੇ ਹਨ। ਸਮਾਜਵਾਦੀ ਸਾਂਝੀ ਮਾਲਕੀ ਦੀ ਪ੍ਰਣਾਲੀ ਦੀ ਸਥਾਪਨਾ ਇਹਨਾਂ 'ਚੋਂ ਨਿਰਣਾਇਕ ਅਤੇ ਬੁਨਿਆਦੀ ਹੈ ਕਿਉਂਕਿ ਇਹ ਨਿੱਜੀ ਮਾਲਕੀ ਦੀ ਪੂੰਜੀਵਾਦੀ ਪ੍ਰਣਾਲੀ ਦਾ ਨਿਖੇਧ ਹੈ, ਪਰ ਮਾਲਕੀ ਦੇ ਸਵਾਲ 'ਤੇ ਨਿਰਣਾਇਕ ਤੌਰ 'ਤੇ ਅਤੇ ਪੂਰਨ ਤੌਰ 'ਤੇ ਹੱਲ ਹੋਣ ਦਾ ਸਵਾਲ ਪੈਦਾਵਾਰੀ ਸੰਬੰਧਾਂ ਦੇ ਦੂਜੇ ਦੋ ਪੱਖਾਂ

ਦੇ ਇਨਕਲਾਬੀ ਬਦਲਾਅ ਨਾਲ ਜੁੜਿਆ ਹੋਇਆ ਹੈ। ਸਿਰਫ਼ ਮਾਲਕੀ ਦੇ ਜਾਇਜ਼ ਰੂਪਾਂ 'ਚ ਬਦਲਾਅ ਨਾਲ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਅਤੇ ਜਮਾਤਾਂ ਦੇ ਖਾਤਮੇ ਦਾ ਆਧਾਰ ਆਪਣੇ ਆਪ ਤਿਆਰ ਨਹੀਂ ਹੋ ਜਾਂਦਾ। ਪੂੰਜੀ ਦੇ ਕੌਮੀਕਰਨ ਜਾਂ ਸਮੂਹੀਕਰਨ ਦੇ ਬਾਅਦ ਵੀ ਪੂੰਜੀਪਤੀ ਵੱਖਰੇ ਰੂਪਾਂ 'ਚ ਮੌਜੂਦ ਰਹਿ ਸਕਦੇ ਹਨ ਅਤੇ ਖਾਸ ਕਰਕੇ ਰਾਜਕੀ ਪੂੰਜੀਪਤੀਆਂ ਦੇ ਰੂਪ 'ਚ ਪੈਦਾ ਹੋ ਸਕਦੇ ਹਨ। ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੀ ਇਤਿਹਾਸਿਕ ਭੂਮਿਕਾ ਸਿਰਫ਼ ਜਾਇਦਾਦ ਦੇ ਰੂਪਾਂ 'ਚ ਬਦਲਾਅ ਲਿਆਉਣ ਦੀ ਹੀ ਨਹੀਂ ਹੈ, ਸਗੋਂ ਇਸ ਦਾ ਅਸਲ ਕੰਮ ਵਾਧੂ ਕਦਰ ਹੱੜਪਣ ਦੀ ਸਮਾਜਿਕ ਪ੍ਰਕ੍ਰਿਆ ਦਾ ਵੀ ਨਾਲ-ਨਾਲ ਗੁੰਝਲਦਾਰ ਤੇ ਲਮਕਵਾਂ ਰੁਪਾਂਤਰਣ ਕਰਕੇ ਕਮਿਊਨਿਸਟ ਪੈਦਾਵਾਰੀ ਪ੍ਰਣਾਲੀ ਵਿੱਚ ਬਦਲਾਅ ਨੂੰ ਸੁਨਿਸ਼ਚਿਤ ਕਰਨਾ ਹੈ। ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦਾ ਖਾਸਾ ਆਪਣੇ ਆਪ ਗਤੀਸ਼ੀਲ ਹੁੰਦਾ ਹੈ। ਸਮਾਜਵਾਦੀ ਰਾਜਕੀ ਮਾਲਕੀ ਅਤੇ ਸਮਾਜਵਾਦੀ ਸਮੂਹਿਕ ਮਾਲਕੀ ਦੇ ਵਿਕਾਸ ਅਤੇ ਮਜ਼ਬੂਤੀ ਦੇ ਪੂਰੇ ਦੌਰ 'ਚ ਪ੍ਰੋਲੇਤਾਰੀ ਅਤੇ ਬੁਰਜੂਆਜ਼ੀ ਵਿੱਚਕਾਰ ਆਰਥਿਕ ਅਗਵਾਈ ਲਈ ਸੰਘਰਸ਼ ਜਾਰੀ ਰਹਿੰਦਾ ਹੈ। ਸਮਾਜਵਾਦੀ ਬਦਲਾਅ ਦੇ ਜਾਰੀ ਰਹਿਣ ਦੀ ਇਹ ਜ਼ਰੂਰੀ ਸ਼ਰਤ ਹੈ ਕਿ ਛੋਟੇ ਪੈਮਾਨੇ ਦੀ ਸਮੂਹਿਕ ਮਾਲਕੀ, ਵੱਡੇ ਪੈਮਾਨੇ ਦੀ ਸਮੂਹਿਕ ਮਾਲਕੀ ਵਿੱਚ ਅਤੇ ਸਮੂਹਿਕ ਮਾਲਕੀ ਰਾਜਕੀ ਮਾਲਕੀ ਵਿੱਚ ਰੁਪਾਂਤਰਿਤ ਹੋਣ ਦੀ ਦਿਸ਼ਾ 'ਚ ਲਗਾਤਾਰ ਵਿਕਸਿਤ ਹੋਵੇ। ਮਾਲਕੀ ਦੇ ਰੁਪਾਂਤਰਣ ਦੀ ਇਸ ਪੂਰੀ ਗੁੰਝਲਦਾਰ ਪ੍ਰਕ੍ਰਿਆ 'ਚ (ਪਛੜੇ ਅਤੇ ਖੇਤੀ ਅਰਥਚਾਰੇ ਦੀ ਪ੍ਰਧਾਨਤਾ ਵਾਲੇ ਦੇਸ਼ਾਂ 'ਚ ਤਾਂ ਇਹ ਪ੍ਰਕ੍ਰਿਆ ਹੋਰ ਵੀ ਜ਼ਿਆਦਾ ਲੰਬੀ ਅਤੇ ਗੁੰਝਲਦਾਰ ਹੁੰਦੀ ਹੈ।) ਨਿਯੰਤਰਿਤ ਅਤੇ ਸੀਮਿਤ ਹੁੰਦੇ ਹੋਏ ਵੀ ਜਿਣਸ ਦੀ ਹੋਂਦ ਲੰਮੇ ਸਮੇਂ ਤੱਕ ਬਣੀ ਰਹਿੰਦੀ ਹੈ। ਸਮੂਹਿਕ ਮਾਲਕੀ ਵਾਲੀਆਂ ਆਰਿਥਕ ਇਕਾਈਆਂ ਸਮੁੱਚੀ ਜਨਤਾ ਦੀ ਜਾਇਦਾਦ ਨਹੀਂ ਹੁੰਦੀਆਂ ਅਤੇ ਉਹ 'ਜਿਣਸਾਂ' ਦਾ ਲੈਣ-ਦੇਣ ਕਰਦੀਆਂ ਹਨ, ਜਦਕਿ ਰਾਜਕੀ ਮਾਲਕੀ ਵਾਲੀਆਂ ਆਰਥਿਕ ਇਕਾਈਆਂ ਸਮੁੱਚੀ ਜਨਤਾ ਦੀ ਜਾਇਦਾਦ ਹੁੰਦੀਆਂ ਹਨ ਅਤੇ ਉਹ 'ਚੀਜ਼ਾਂ' ਦਾ ਲੈਣ-ਦੇਣ ਕਰਦੀਆਂ ਹਨ।

ਮਾਓ ਨੇ ਦੱਸਿਆ ਕਿ ਪੈਦਾਵਾਰੀ ਸੰਬੰਧਾਂ ਦੇ ਮੁੱਖ ਅੰਗ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਪ੍ਰਬੰਧ ਦਾ ਸਮਾਜਵਾਦੀ ਰੁਪਾਂਤਰਣ ਉਸ ਦੇ ਦੋ ਹੋਰ ਅੰਗਾਂ ਦੇ ਰੁਪਾਂਤਰਣ ਦੀ

---

*ਇਸ ਗੱਲ ਦੀ ਗਾਰੰਟੀ ਕਰਨ ਲਈ ਕਿ ਸਾਡੀ ਪਾਰਟੀ ਅਤੇ ਸਾਡਾ ਦੇਸ਼ ਆਪਣਾ ਰੰਗ ਨਾ ਬਦਲਣ, ਸਾਨੂੰ ਨਾ ਸਿਰਫ਼ ਸਹੀ ਲੀਹ ਅਤੇ ਸਹੀ ਨੀਤੀਆਂ ਅਪਨਾਉਣੀਆਂ ਚਾਹੀਦੀਆਂ ਹਨ, ਸਗੋਂ ਲੱਖਾਂ ਅਜਿਹੇ ਵਾਰਿਸਾਂ ਨੂੰ ਟ੍ਰੇਂਡ ਕਰਨਾ ਚਾਹੀਦਾ ਹੈ ਅਤੇ ਉਹਨਾਂ ਦੀ ਪਾਲਣਾ ਪੋਸ਼ਣਾ ਕਰਨੀ ਚਾਹੀਦੀ ਹੈ, ਜੋ ਪ੍ਰੋਲੇਤਾਰੀ ਇਨਕਲਾਬ ਦੇ ਕੰਮ ਨੂੰ ਅੱਗੇ ਵਧਾਉਣਾ ਜਾਰੀ ਰੱਖਣਗੇ।*

*—ਮਾਓ—*

---

ਮੁਢਲੀ ਸ਼ਰਤ ਤਾਂ ਹੈ, ਪਰ ਉਹਨਾਂ ਹੋਰ ਦੋ ਅੰਗਾਂ ਭਾਵ ਪੈਦਾਵਾਰ ਵਿੱਚ ਲੋਕਾਂ ਦੀ ਭੂਮਿਕਾ ਅਤੇ ਉਹਨਾਂ ਦੇ ਆਪਸੀ ਸੰਬੰਧਾਂ ਦੇ ਰੁਪਾਂਤਰਣ ਅਤੇ ਪੈਦਾਵਾਰ ਦੀ ਵੰਡ ਪ੍ਰਣਾਲੀ ਦੇ ਰੁਪਾਂਤਰਣ ਤੋਂ ਬਿਨਾਂ ਉਹ ਵੀ ਇੱਕ ਪੜਾਅ ਤੋਂ ਅੱਗੇ ਨਹੀਂ ਵੱਧ ਸਕਦਾ ਅਤੇ ਸਮਾਜ ਨਵੇਂ ਬੁਰਜੂਆ ਤੱਤਾਂ ਦੀ 'ਨਰਸਰੀ' ਬਣ ਕੇ ਰਹਿ ਜਾਂਦਾ ਹੈ। ਮਤਲਬ ਇਹ ਕਿ ਜਾਇਦਾਦ ਦੇ ਸਮਾਜਵਾਦੀ ਰਾਜਕੀ ਮਾਲਕੀ ਦੇ ਪ੍ਰਬੰਧ ਦੇ ਬਹਾਲ ਹੋ ਜਾਣ ਦੇ ਬਾਵਜੂਦ ਜਦ ਤੱਕ ਅੰਦਰੂਨੀ ਸੰਬੰਧਾਂ ਦੇ ਸੰਬੰਧ ਵਿੱਚ ਅਸਮਾਨਤਾਵਾਂ (ਪਿੰਡਾਂ ਅਤੇ ਸ਼ਹਿਰਾਂ ਵਿੱਚਕਾਰ, ਖੇਤੀ ਅਤੇ ਉਦਯੋਗ ਵਿੱਚਕਾਰ ਅਤੇ ਮਾਨਸਿਕ ਕੰਮ ਤੇ ਸਰੀਰਕ ਕੰਮ ਵਿੱਚਕਾਰ ਤਿੰਨ ਬੁਨਿਆਦੀ ਅੰਦਰੂਨੀ ਅਸਮਾਨਤਾਵਾਂ) ਬਣੀਆਂ ਰਹਿਣਗੀਆਂ, ਜਦੋਂ ਤੱਕ ਵੱਧ ਤੋਂ ਵੱਧ ਸੀਮਤ ਅਤੇ ਨਿਯੰਤਰਿਤ ਰੂਪ 'ਚ ਵੀ 'ਜਿਣਸ' ਦੀ ਹੋਂਦ ਬਣੀ ਰਹੇਗੀ, ਜਦੋਂ ਤੱਕ 'ਹਰ ਇੱਕ ਤੋਂ ਉਸ ਦੀ ਸਮਰੱਥਾ ਅਨੁਸਾਰ ਅਤੇ ਹਰ ਇੱਕ ਨੂੰ ਉਸ ਦੇ ਕੰਮ ਅਨੁਸਾਰ' ਦਾ ਨਿਯਮ ਲਾਗੂ ਰਹੇਗਾ, ਜੋ ਪੂੰਜੀਵਾਦੀ ਲੁੱਟ ਦੇ ਨਿਖੇਧ ਦੇ ਬਾਵਜੂਦ ਇੱਕ ਬੁਰਜੂਆ ਅਧਿਕਾਰ ਹੈ, ਜਦੋਂ ਤੱਕ ਸਮਾਜਿਕ ਪੈਦਾਵਾਰ ਦੀ ਸਮਾਨ ਵੰਡ ਲਈ, 'ਹਰੇਕ ਤੋਂ ਉਸ ਦੀ ਸਮਰੱਥਾ ਅਨੁਸਾਰ ਅਤੇ ਹਰੇਕ ਨੂੰ ਉਸ ਦੀ ਲੋੜ ਅਨੁਸਾਰ ' ਦਾ ਨਿਯਮ ਲਾਗੂ ਨਹੀਂ ਹੁੰਦਾ, ਜਦੋਂ ਤੱਕ ਮਿਹਨਤਾਨੇ ਦੀ ਅਸਮਾਨਤਾ ਸਹਿਤ ਹੋਰ ਸਾਰੇ ਬੁਰਜੂਆ ਅਧਿਕਾਰ ਮੌਜੂਦ ਰਹਿਣਗੇ, ਜਦੋਂ ਤੱਕ ਆਮ ਸਮਾਜਿਕ ਲੋੜਾਂ ਅਤੇ ਵਿਅਕਤੀਗਤ ਵਰਤੋਂ ਦੀਆਂ ਲੋੜਾਂ ਵਿੱਚਾਲੇ ਵਿਰੋਧਤਾਈਆਂ ਨੂੰ ਅਤੇ ਕੰਮ ਦੇ ਹਿਸਾਬ ਨਾਲ ਉਪਭੋਗ ਦੀ ਮਾਤਰਾ ਦੀ ਵੰਡ ਤੋਂ ਪੈਦਾ ਹੋਣ ਵਾਲੀਆਂ ਵਿਰੋਧਤਾਈਆਂ ਦਾ ਹੱਲ ਨਹੀਂ ਕਰ ਲਿਆ ਜਾਵੇਗਾ, ਜਦੋਂ ਤੱਕ ਜਾਇਦਾਦ ਦਾ ਕੌਮੀਕਰਨ ਜਾਇਦਾਦ ਦੇ ਸਮਾਜੀਕਰਨ ਦੇ ਪੜਾਅ ਤੱਕ ਨਹੀਂ ਪਹੁੰਚ ਜਾਵੇਗਾ। ਜਦੋਂ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਨਾਲ ਹੀ ਪੈਦਾਵਾਰ ਦੇ ਸੰਬੰਧਾਂ ਦੇ ਹੋਰ ਪੱਖਾਂ-ਅੰਤਰ-ਵਿਅਕਤੀ ਸੰਬੰਧਾਂ ਅਤੇ ਪੈਦਾਵਾਰ ਦੀ ਵੰਡ ਵਿੱਚ ਵੀ ਉਪਰੋਕਤ ਬਦਲਾਅ ਹੋ ਚੁੱਕੇ ਹੁੰਦੇ ਹਨ, ਤਾਂ ਕਿਤੇ ਜਾ ਕੇ ਜਾਇਦਾਦ ਦਾ ਕੌਮੀਕਰਨ ਜਾਇਦਾਦ ਦੇ ਸਮਾਜੀਕਰਨ ਵਿੱਚ ਬਦਲ ਸਕਦਾ ਹੈ। ਭਾਵ ਉਦੋਂ ਉਪਭੋਗ ਦੇ ਸਮਾਨ ਦੇ ਵੰਡ ਪ੍ਰਬੰਧ ਨੂੰ ਨਿਯਮਿਤ ਕਰਨ ਵਿੱਚ ਰਾਜ ਦੀ ਭੂਮਿਕਾ ਲੋਪ ਹੋ ਜਾਂਦੀ ਹੈ। ਸਮਾਜੀਕਰਨ ਜਮਾਤ ਅਤੇ ਰਾਜ ਦੀ ਇੱਛਾ ਤੋਂ ਮੁਕਤ ਇਕ ਬਾਹਰਮੁੱਖੀ ਸਥਿਤੀ ਹੈ ਜੋ ਪੈਦਾਵਾਰੀ ਤਾਕਤਾਂ ਦੇ ਨਿਸ਼ਚਿਤ ਪੱਧਰ ਤੱਕ ਵਿਕਾਸ ਦੀ ਮੰਗ ਕਰਦੀ ਹੈ ਜੋ ਪੂਰੇ ਸਮਾਜ ਦੇ ਹਿੱਤ 'ਚ ਪੈਦਾਵਾਰ ਅਤੇ ਵੰਡ ਨੂੰ ਨਿਸ਼ਚਿਤ ਕਰ ਸਕੇ। ਪੈਦਾਵਾਰੀ ਤਾਕਤਾਂ ਦੇ ਵਿਕਾਸ 'ਚ ਸੱਭਿਆਚਾਰ ਦਾ ਵਿਕਸਿਤ ਹੋਣਾ ਵੀ ਇਕ ਮਹੱਤਵਪੂਰਨ ਕਾਰਕ ਅਤੇ ਇਸ ਦਾ ਅਟੁੱਟ ਅੰਗ ਹੈ।

ਸੰਖੇਪ 'ਚ ਕੁੱਲ ਮਿਲਾ ਕੇ ਇਹ ਕਿ ਪੈਦਾਵਾਰੀ ਸੰਬੰਧਾਂ ਅਤੇ ਪੈਦਾਵਾਰੀ ਸ਼ਕਤੀਆਂ ਵਿੱਚਾਲੇ ਵਿਰੋਧਤਾਈਆਂ ਵਿੱਚ ਪੈਦਾਵਾਰੀ ਸੰਬੰਧਾਂ ਦੀ ਭੂਮਿਕਾ ਜ਼ਿਆਦਾ ਸਰਗਰਮ ਹੁੰਦੀ ਹੈ। ਪੈਦਾਵਾਰੀ ਸ਼ਕਤੀਆਂ ਦੇ ਧਰਾਤਲ 'ਚ ਹੋਣ ਵਾਲਾ ਹਰ ਗੁਣਾਤਮਕ ਵਿਕਾਸ

ਪੈਦਾਵਾਰੀ ਸੰਬੰਧਾਂ ਦੇ ਇਨਕਲਾਬੀ ਰੁਪਾਂਤਰਣ ’ਤੇ ਨਿਰਭਰ ਕਰਦਾ ਹੈ-ਇਹੀ ਗੱਲ ਸਮਾਜਵਾਦੀ ਸੰਕ੍ਰਾਂਤੀ ਦੇ ਪੂਰੇ ਦੌਰ ਲਈ ਸਹੀ ਹੈ। ਪੈਦਾਵਾਰੀ ਸੰਬੰਧਾਂ ਦੇ ਇਨਕਲਾਬੀ ਰੁਪਾਂਤਰਣ ਲਈ ਮਾਲਕੀ ਦੇ ਪ੍ਰਬੰਧ ਦਾ ਰੁਪਾਂਤਰਣ ਪਹਿਲਾ ਅਤੇ ਪ੍ਰਮੁੱਖ ਕੰਮ ਹੈ, ਪਰ ਇਹੀ ਸਭ ਕੁੱਝ ਨਹੀਂ। ਪੈਦਾਵਾਰੀ ਸੰਬੰਧਾਂ ਦੇ ਦੂਜੇ ਦੋ ਪੱਖਾਂ ਦਾ ਲਗਾਤਾਰ ਇਨਕਲਾਬੀਕਰਨ ਵੀ ਸਮਾਜਵਾਦੀ ਸਾਂਝੀ ਮਾਲਕੀ ਦੀ ਪ੍ਰਣਾਲੀ ਦੇ ਮਜਬੂਤੀਕਰਨ ਅਤੇ ਉਸ ਨੂੰ ਇੱਕਮੁੱਠ, ਇਕਹਿਰੀ ਸਮਾਜਵਾਦੀ ਰਾਜਕੀ ਪ੍ਰਣਾਲੀ ਦੀ ਦਿਸ਼ਾ ’ਚ ਲਗਾਤਾਰ ਅੱਗੇ ਵਧਾਉਣ ਦੇ ਨਾਲ ਨਾਲ ਜ਼ਰੂਰੀ ਹੈ। ‘ਪੈਦਾਵਾਰੀ ਸ਼ਕਤੀਆਂ ਦੀ ਪ੍ਰਮੁੱਖਤਾ’ ਦੇ ਸੋਧਵਾਦੀ ਸਿਧਾਂਤ ਦੇ ਹਰ ਤਰ੍ਹਾਂ ਦੇ ਸੰਸਕਰਣ ਦਾ ਅਸਲ ਉਦੇਸ਼ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਸਮਾਜੀਕਰਨ ਬਾਅਦ ਪੈਦਾਵਾਰੀ ਸੰਬੰਧਾਂ ਦੇ ਅਗਲੇਰੇ ਰੁਪਾਂਤਰਣ ਦੀ ਪ੍ਰਕ੍ਰਿਆ ਨੂੰ ਰੋਕਣਾ ਹੁੰਦਾ ਹੈ ਅਤੇ ਉਹਨਾਂ ਨਵੇਂ ਬੁਰਜੂਆ ਤੱਤਾਂ ਨੂੰ ਮਜਬੂਤ ਕਰਨ, ਉਹਨਾਂ ਦੇ ਸੱਤਾ ’ਤੇ ਕਾਬਜ ਹੋਣ ਦਾ ਆਧਾਰ ਤਿਆਰ ਕਰਨਾ ਅਤੇ ਫ਼ਿਰ ਉਹਨਾਂ ਦੀ ਸੱਤ੍ਹਾ ਨੂੰ ਮਜਬੂਤ ਕਰਨਾ ਹੁੰਦਾ ਹੈ ਜੋ ਛੋਟੇ ਪੈਮਾਨੇ ’ਤੇ ਮੌਜੂਦ ਪੂੰਜੀਵਾਦੀ ਮਾਲਕੀ ਦੇ ਰੂਪਾਂ, ਵਿਅਕਤੀਆਂ ਦਰਮਿਆਨ ਅਸਮਾਨਤਾ, ਬੁਰਜੂਆ ਅਧਿਕਾਰਾਂ ਦੀ ਮੌਜੂਦਗੀ, ਅਤੇ ਉਪਭੋਗ ਦੇ ਸਾਮਾਨ ਦੀ ਅਸਮਾਨ ਵੰਡ ਦੇ ਵੱਖ-ਵੱਖ ਰੂਪਾਂ ਦੇ ਆਧਾਰ ’ਤੇ—ਭਾਵ ਸਮਾਜਵਾਦ ਦੇ ਆਰਥਿਕ ਆਧਾਰ ਦੇ ਅੰਤਰ-ਵਿਰੋਧੀ ਖਾਸੇ ਦੇ ਨਾਤੇ ਸਮਾਜਵਾਦੀ ਸਮਾਜ ’ਚ ਮੌਜੂਦ ਰਹਿੰਦੇ ਹਨ ਅਤੇ ਲਗਾਤਾਰ ਪੈਦਾ ਹੁੰਦੇ ਰਹਿੰਦੇ ਹਨ। ਇਹੀ ਕਾਰਨ ਹੈ ਕਿ ਜੇ ਪੂੰਜੀਵਾਦੀ ਮਾਰਗੀਏ, ਕਿਸੇ ਸਮਾਜਵਾਦੀ ਦੇਸ਼ ’ਚ ਸੱਤ੍ਹਾ ’ਚ ਆ ਜਾਂਦੇ ਹਨ ਤਾਂ ਉਹਨਾਂ ਲਈ ਪੂੰਜੀਵਾਦੀ ਪ੍ਰਬੰਧ ਦੀ ਬਹਾਲੀ ਆਸਾਨ ਹੁੰਦੀ ਹੈ

ਮਾਓ ਨੇ ਸਮਾਜਵਾਦੀ ਸੰਗਰਾਂਦੀ ਦੌਰ ਦੇ ਪੈਦਾਵਾਰੀ ਸੰਬੰਧਾਂ ਦੀ ਜ਼ਿਆਦਾ ਸਰਗਰਮ ਭੂਮਿਕਾ ਰੇਖਾਂਕਿਤ ਕਰਦੇ ਹੋਏ ਵੀ ਇਹਨਾਂ ਦੇ ਅਤੇ ਪੈਦਾਵਾਰੀ ਸ਼ਕਤੀਆਂ ਦਰਮਿਆਨਾ ਦੇ ਸੰਬੰਧਾਂ ਨੂੰ ਦਵੰਦਾਤਮਕ ਦੱਸਿਆ ਅਤੇ ਸਪੱਸ਼ਟ ਕੀਤਾ ਕਿ ਪੈਦਾਵਾਰੀ ਸੰਬੰਧਾਂ ਦਾ ਇਨਕਲਾਬੀ ਰੁਪਾਂਤਰਣ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦਾ ਰਾਹ ਸਾਫ ਕਰਦਾ ਹੈ ਅਤੇ ਦੁਬਾਰਾ ਵਿਕਸਿਤ ਪੈਦਾਵਾਰੀ ਸ਼ਕਤੀਆਂ ਪੈਦਾਵਾਰੀ ਸੰਬੰਧਾਂ ਦੇ ਅਗਲੇਰੇ ਇਨਕਲਾਬੀ ਕਰਨ ਦਾ ਆਧਾਰ ਤਿਆਰ ਕਰਦੀਆਂ ਹਨ। ਇਸ ਤਰ੍ਹਾਂ ਇਹ ਪੈਦਾਵਾਰੀ ਸ਼ਕਤੀਆਂ ਦੇ ਲਗਾਤਾਰ ਵਿਕਾਸ ਅਤੇ ਕਮਿਊਨਿਜ਼ਮ ਦੇ ਟੀਚੇ ਵੱਲ ਸਮਾਜ ਦੀ ਤਰੱਕੀ ਨੂੰ ਨਿਸ਼ਚਿਤ ਕਰਦਾ ਹੈ। ਇਹੀ ਕਿਸੇ ਵੀ ਪਹਿਲਾਂ ਸਥਾਪਿਤ ਪ੍ਰਬੰਧ ਅਤੇ ਸਮਾਜਵਾਦੀ

---

*ਪ੍ਰੋਲੇਤਾਰੀ ਦੇ ਇਨਕਲਾਬੀ ਕੰਮ ਦੇ ਵਾਰਿਸ, ਲੋਕ ਸੰਘਰਸ਼ਾਂ ਦੌਰਾਨ ਅੱਗੇ ਆਉਂਦੇ ਹਨ ਅਤੇ ਇਨਕਲਾਬ ਦੇ ਮਹਾਨ ਤੂਫ਼ਾਨਾਂ ’ਚ ਤਪਦੇ-ਢਲਦੇ ਹਨ। ਇਹ ਜ਼ਰੂਰੀ ਹੈ ਕਿ ਲੋਕ-ਸੰਘਰਸ਼ਾਂ ਦੇ ਲੰਬੇ ਦੌਰ ’ਚ ਕਾਰਕੁਨਾਂ ਨੂੰ ਜਾਂਚਿਆ ਪਰਖਿਆ ਜਾਵੇ ਅਤੇ ਵਾਰਿਸਾਂ ਨੂੰ ਚੁਣਿਆ ਜਾਵੇ ਅਤੇ ਸਿੱਖਿਅਤ ਕੀਤਾ ਜਾਵੇ।*

***—ਮਾਓ-ਜ਼ੇ-ਤੁੰਗ***

---

ਪ੍ਰਬੰਧ ਦੀ ਉੱਤਮਤਾ ਦਾ ਆਧਾਰ ਹੈ। ਸਮਾਜਵਾਦ ਅਧੀਨ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਨਿਸ਼ਚਿਤ ਬਾਹਰਮੁੱਖੀ ਨਿਯਮ ਹੁੰਦੇ ਹਨ ਜੋ ਅਸਲ 'ਚ ਇਸ ਤੱਥ ਦਾ ਪ੍ਰਗਟਾਅ ਹੁੰਦੇ ਹਨ ਕਿ ਪੈਦਾਵਾਰ ਦੇ ਸਮਾਜਿਕ ਖਾਸੇ ਅਤੇ ਵਾਧੂ ਕਦਰ ਹੱੜਪਣ ਦੇ ਨਿੱਜੀ ਖਾਸੇ ਵਿੱਚਕਾਰ ਅਤੇ ਨਿੱਜੀ ਸਨਅਤਾਂ 'ਚ ਪੈਦਾਵਾਰ ਦੇ ਜਥੇਬੰਦ ਖਾਸੇ ਅਤੇ ਪੂਰੇ ਸਮਾਜ 'ਚ ਪੈਦਾਵਾਰ ਦੇ ਅਰਾਜਕਤਾਪੂਰਨ ਖਾਸੇ ਵਿੱਚਕਾਰ ਬੁਨਿਆਦੀ ਵਿਰੋਧਤਾਈ ਦਾ ਹੱਲ ਪੈਦਾਵਾਰ ਦੇ ਸਾਧਨਾਂ ਦੀ ਮਾਲਕੀ ਦੇ ਸਮਾਜੀਕਰਨ ਬਾਅਦ ਸੰਭਵ ਹੈ। ਮਜ਼ਦੂਰ ਜਮਾਤ ਆਪਣੀ ਪਾਰਟੀ ਦੀ ਅਗਵਾਈ 'ਚ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨਾਲ ਪੈਦਾਵਾਰੀ ਸ਼ਕਤੀਆਂ ਦੇ ਤੇਜ ਵਿਕਾਸ ਅਤੇ ਸਮਾਜਵਾਦ ਦੀ ਮਜ਼ਬੂਤੀ ਲਈ ਇਹਨਾਂ ਬਾਹਰਮੁੱਖੀ ਨਿਯਮਾਂ ਦੀ ਵਰਤੋਂ ਕਰਦੀ ਹੈ। ਮਾਓ ਨੇ ਇਹ ਵੀ ਸਪੱਸ਼ਟ ਕੀਤਾ ਕਿ ਮਿਹਨਤਕਸ਼ ਜਨਤਾ ਦੀ ਸਮਾਜਵਾਦੀ ਸਰਗਰਮੀ ਸਿਰਜਣਾਤਮਿਕਤਾ ਅਤੇ ਉਤਸ਼ਾਹ ਸਮਾਜਵਾਦ ਅਧੀਨ ਪੈਦਾਵਾਰੀ ਸ਼ਕਤੀਆਂ ਦੇ ਤੇਜ ਵਿਕਾਸ ਦਾ ਇਕ ਮਹੱਤਵਪੂਰਨ ਕਾਰਕ ਹੁੰਦਾ ਹੈ ਜਿਸਦੇ ਮੁਕਤ ਹੋਣ ਦੀ ਪਹਿਲੀ ਸ਼ਰਤ ਸਮਾਜਵਾਦੀ ਪੈਦਾਵਾਰੀ ਸੰਬੰਧਾਂ ਦੀ ਬਹਾਲੀ ਹੁੰਦਾ ਹੈ। ਪਰ ਲੋਕਾਂ ਦਾ ਇਨਕਲਾਬੀ ਉਤਸ਼ਾਹ ਅਤੇ ਸਰਗਰਮੀ ਆਪਣੇ ਆਪ 'ਚ ਇਕ ਭੌਤਿਕ ਤਾਕਤ ਨਹੀਂ ਬਣ ਜਾਂਦੇ, ਸਗੋਂ ਇਸ ਲਈ ਮਜ਼ਦੂਰ ਜਮਾਤ ਦੀ ਪਾਰਟੀ ਦੀ ਅਗਵਾਈ 'ਚ ਸਮਾਜਵਾਦੀ ਰਾਜ ਢੁਕਵੀਆਂ ਨੀਤੀਆਂ ਬਣਾਉਦਾ ਹੈ। ਇਹਨਾਂ ਨੀਤੀਆਂ ਦੀ ਚਰਚਾ ਕਰਦੇ ਹੋਏ ਮਾਓ ਨੇ ਆਰਥਿਕ ਯੋਜਨਾਵਾਂ ਦੇ ਅਮਲ 'ਚ ਵੀ ਜਨਤਕ ਲੀਹ ਲਾਗੂ ਕਰਨ 'ਤੇ ਯੋਜਨਾਵਾਂ ਤੇ ਫੈਸਲੇ ਅਤੇ ਅਮਲ ਦੀ ਪ੍ਰਕ੍ਰਿਆ 'ਚ ਜਨਤਾ ਦੀ ਸ਼ਮੂਲੀਅਤ ਵਧਾਉਣ 'ਤੇ ਅਤੇ ਉਸਦੀ ਸਿਆਸੀ ਚੇਤਨਾ ਵਿਕਸਿਤ ਕਰਨ 'ਤੇ ਅਤੇ ਕੇਂਦਰੀਕਰਨ ਤੇ ਵਿਕੇਂਦਰੀਕਰਨ ਵਿੱਚਕਾਰ ਢੁਕਵੇਂ ਦਵੰਦਾਤਮਕ ਸੰਤੁਲਨ ਸਥਾਪਿਤ ਕਰਨ 'ਤੇ ਵਿਸ਼ੇਸ਼ ਜੋਰ ਦਿੱਤਾ।

ਹੁਣ ਅਸੀਂ ਸਮਾਜਵਾਦੀ ਸਮਾਜ ਦੇ ਦੂਸਰੀ ਬੁਨਿਆਦੀ ਵਿਰੋਧਤਾਈ, ਆਧਾਰ ਤੇ ਉਸਾਰ ਢਾਂਚੇ ਦੀ ਵਿਰੋਧਤਾਈ ਅਤੇ ਉਸਦੇ ਨਿਰੰਤਰ ਹੱਲ ਦੀ ਪ੍ਰਕ੍ਰਿਆ ਬਾਰੇ ਮਾਓ ਦੀਆਂ ਯੁੱਗਪਲਟਾਊ ਦੇਣਾਂ ਦੀ ਚਰਚਾ ਕਰਾਂਗੇ।

ਆਰਥਿਕ ਆਧਾਰ ਅਤੇ ਉਸਾਰ ਦੇ ਦਵੰਦਾਤਮਕ ਅੰਤਰ-ਸੰਬੰਧਾਂ 'ਤੇ ਰੌਸ਼ਨੀ ਪਾਉਂਦੇ ਹੋਏ ਮਾਰਕਸ-ਏਂਗਲਜ਼ ਅਤੇ ਲੈਨਿਨ ਨੇ ਵੀ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਆਰਥਿਕ ਆਧਾਰ 'ਚੋਂ ਪੈਦਾ ਹੋਇਆ ਉੱਚ-ਉਸਾਰ ਆਧਾਰ ਨਾਲ ਸਿਰਫ਼ ਗੈਰ ਸਰਗਰਮ ਸੰਬੰਧ ਹੀ ਨਹੀਂ ਰੱਖਦਾ ਬਲਕਿ ਬਦਲੇ 'ਚ ਉਸ ਨੂੰ ਸਰਗਰਮ ਰੂਪ 'ਚ ਪ੍ਰਭਾਵਿਤ ਵੀ ਕਰਦਾ ਹੈ ਅਤੇ ਇਨਕਲਾਬੀ ਬਦਲਾਅ ਸਮੇਂ ਇਸ ਦੀ ਭੂਮਿਕਾ ਹੀ ਪ੍ਰਧਾਨ ਹੁੰਦੀ ਹੈ। ਪੈਦਾਵਾਰੀ ਸੰਬੰਧਾਂ 'ਚ ਇਨਕਲਾਬ ਲਈ ਉਸਾਰ ਢਾਂਚੇ ਵਿੱਚ ਇਨਕਲਾਬ ਜ਼ਰੂਰੀ ਹੈ। (ਮੁੱਖ ਤੌਰ 'ਤੇ ਸਿਆਸੀ ਉਸਾਰ ਢਾਂਚੇ ਵਿੱਚ ਇਨਕਲਾਬ, ਭਾਵ ਰਾਜ ਸੱਤ੍ਹਾ 'ਤੇ ਕਬਜਾ) ਮਾਓ-ਜ਼ੇ-ਤੁੰਗ ਨੇ ਇਸ ਦਵੰਦਾਤਮਕ ਅੰਤਰ-ਸੰਬੰਧ ਦੀ ਸਮਝ ਨੂੰ ਹੋਰ ਜ਼ਿਆਦਾ ਡੂੰਘਾ

ਅਤੇ ਵਿਆਪਕ ਬਣਾਉਂਦੇ ਹੋਏ ਇਹ ਸਪੱਸ਼ਟ ਕੀਤਾ ਕਿ ਸਮਾਜਵਾਦੀ ਸਮਾਜ ਅਧੀਨ ਇਹਨਾਂ ਦੋਵਾਂ ਵਿੱਚਲੀ ਵਿਰੋਧਤਾਈ ਦਾ ਖਾਸਾ ਕਿਹੋ ਜਿਹਾ ਹੁੰਦਾ ਹੈ ਅਤੇ ਉਸ ਦਾ ਲਗਾਤਾਰ ਹੱਲ ਕਰਦੇ ਹੋਏ ਸਮਾਜਵਾਦੀ ਸਮਾਜ ਕਿਵੇਂ ਅੱਗੇ ਤਰੱਕੀ ਕਰਦਾ ਜਾਂਦਾ ਹੈ।

ਮਾਓ ਨੇ ਪਹਿਲੀ ਵਾਰ ਇਹ ਸਪੱਸ਼ਟ ਕੀਤਾ ਕਿ ਸਮਾਜਵਾਦੀ ਸਮਾਜ ਵਿੱਚ ਇਨਕਲਾਬ ਤੋਂ ਪਹਿਲਾਂ ਦੀ ਰਹਿੰਦ-ਖੂਹੰਦ ਦੇ ਰੂਪ 'ਚ ਬੁਰਜੂਆ ਵਿੱਚਾਰ, ਪਰੰਪਰਾਵਾਂ, ਕਦਰਾਂ-ਕੀਮਤਾਂ ਅਤੇ ਆਦਤਾਂ ਇਕ ਲੰਮੇ ਸਮੇਂ ਤਕ ਮੌਜੂਦ ਰਹਿੰਦੀਆਂ ਹਨ। ਨਾਲ ਹੀ ਸ਼ੁਰੂ 'ਚ ਕਾਫੀ ਸਮੇਂ ਤੱਕ ਮੌਜੂਦ ਛੋਟੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਅਤੇ ਅੰਦਰੂਨੀ ਨਾ-ਬਰਾਬਰੀਆਂ ਅਤੇ ਬੁਰਜੂਆ ਅਧਿਕਾਰਾਂ ਦੀ ਮੌਜੂਦਗੀ ਤੋਂ ਪੈਦਾ ਹੁੰਦੀਆਂ ਵੱਖੋ-ਵੱਖ ਪ੍ਰਵਿਰਤੀਆਂ ਅਤੇ ਚਿੰਤਨ ਧਾਰਾਵਾਂ ਵੀ ਕਮਿਊਨਿਸਟ ਸਮਾਜ ਵੱਲ ਗਤੀ ਦੇ ਪ੍ਰਤੀਕੂਲ ਭੌਤਿਕ ਸ਼ਕਤੀ ਦੇ ਰੂਪ 'ਚ ਕੰਮ ਕਰਦੀਆਂ ਰਹਿੰਦੀਆਂ ਹਨ। ਰਾਜ ਦੀ ਜਥੇਬੰਦੀ ਅਤੇ ਸਿਆਸੀ-ਕਾਨੂੰਨੀ ਸੰਸਥਾਵਾਂ ਵਿੱਚ ਬੁਰਜੂਆਜ਼ੀ ਦੇ ਪ੍ਰਤੀਨਿਧੀ ਮੌਜੂਦ ਰਹਿੰਦੇ ਹਨ। ਰਾਜ ਪ੍ਰਬੰਧ 'ਚ ਕੰਮ ਦੀਆਂ ਨੌਕਰਸ਼ਾਹਾਨਾ ਸ਼ੈਲੀਆਂ ਅਤੇ ਹੋਰ ਬੁਰਜੂਆ ਬੁਰਾਈਆਂ ਪ੍ਰਗਟ ਹੁੰਦੀਆਂ ਰਹਿੰਦੀਆਂ ਹਨ। ਇਸ ਦੌਰਾਨ ਉੱਚ ਉਸਾਰ ਅਤੇ ਆਰਥਿਕ ਆਧਾਰ ਵਿੱਚਕਾਰ ਵਿਰੋਧਤਾਈਆਂ ਬਣੀਆਂ ਰਹਿੰਦੀਆਂ ਹਨ ਜੋ ਸਮਾਜਵਾਦੀ ਆਰਥਿਕ ਆਧਾਰ ਦੀ ਮਜਬੂਤੀ ਅਤੇ ਵਿਕਾਸ ਦੀ ਪ੍ਰਕ੍ਰਿਆ 'ਚ ਰੁਕਾਵਟਾਂ ਪਾਉਂਦੀਆਂ ਰਹਿੰਦੀਆਂ ਹਨ। ਇਸ ਵਿਰੋਧਤਾਈ ਨੂੰ ਹੱਲ ਕਰਨ ਲਈ ਮਾਓ ਨੇ ਉੱਚ ਉਸਾਰ ਦੇ ਦਾਇਰੇ 'ਚ ਸਮਾਜਵਾਦੀ ਇਨਕਲਾਬ ਨੂੰ ਅੰਤ ਤੱਕ ਚਲਾਉਣਾ ਜ਼ਰੂਰੀ ਦੱਸਿਆ। ਉਹਨਾਂ ਨੇ ਦੱਸਿਆ ਕਿ ਸਮਾਜਵਾਦੀ ਸਮਾਜ ਦੇ ਪੂਰੇ ਇਤਿਹਾਸਿਕ ਪੜਾਅ ਦੌਰਾਨ ਜਮਾਤਾਂ ਅਤੇ ਜਮਾਤੀ ਸੰਘਰਸ਼ ਮੌਜੂਦ ਰਹਿੰਦਾ ਹੈ ਅਤੇ ਨਵੀਂ ਤੇ ਪੁਰਾਣੀ ਬੁਰਜੂਆਜ਼ੀ, ਪੂੰਜੀਵਾਦੀ ਮੁੜ ਬਹਾਲੀ ਲਈ ਲਗਾਤਾਰ ਯਤਨਸ਼ੀਲ ਰਹਿੰਦੀ ਹੈ। ਇਸ ਦੌਰਾਨ ਸਮਾਜਵਾਦੀ ਉੱਚ ਉਸਾਰ ਦਾ

---

*ਨਵੇਂ ਸਮਾਜਿਕ ਪ੍ਰਬੰਧ ਦੀ ਹਾਲੇ ਸਿਰਫ਼ ਸਥਾਪਨਾ ਹੀ ਹੋਈ ਹੈ ਅਤੇ ਇਸ ਨੂੰ ਮਜ਼ਬੂਤ ਹੋਣ 'ਚ ਹਾਲੇ ਸਮਾਂ ਲੱਗੇਗਾ। ਇਹ ਨਹੀਂ ਸਮਝਣਾ ਚਾਹੀਦਾ ਕਿ ਨਵੇਂ ਸਮਾਜ ਪ੍ਰਬੰਧ ਦੀ ਸਥਾਪਨਾ ਹੁੰਦਿਆਂ ਹੀ ਉਹ ਪੂਰਨ ਰੂਪ 'ਚ ਮਜ਼ਬੂਤ ਹੋ ਗਿਆ ਹੈ, ਕਿਉਂਕਿ ਅਜੇਹਾ ਹੋਣਾ ਅਸੰਭਵ ਹੈ। ਇਸ ਨੂੰ ਪੜਾਅ-ਦਰ-ਪੜਾਅ ਹੀ ਮਜ਼ਬੂਤ ਕਰਨਾ ਪਵੇਗਾ। ਇਸ ਨੂੰ ਅਖੀਰ 'ਚ ਮਜ਼ਬੂਤ ਕਰਨ ਲਈ ਦੇਸ਼ ਦਾ ਨਾ ਸਿਰਫ਼ ਸੱਨਅਤੀਕਰਨ ਕਰਨਾ ਅਤੇ ਆਰਥਿਕ ਮੋਰਚੇ 'ਤੇ ਇਨਕਲਾਬ ਨੂੰ ਜਾਰੀ ਰੱਖਣਾ ਜ਼ਰੂਰੀ ਹੈ, ਸਗੋਂ ਸਿਆਸੀ ਅਤੇ ਵਿੱਚਾਰਧਾਰਕ ਮੋਰਚਿਆਂ 'ਤੇ ਵੀ ਲਗਾਤਾਰ ਸਖ਼ਤ ਸਮਾਜਵਾਦੀ ਇਨਕਲਾਬੀ ਸੰਘਰਸ਼ ਅਤੇ ਸਮਾਜਵਾਦੀ ਸਿੱਖਿਆ ਦਾ ਕੰਮ ਚਲਾਉਂਦੇ ਰਹਿਣਾ ਜ਼ਰੂਰੀ ਹੈ। ਇਹੀ ਨਹੀਂ ਸਹਾਇਕ-ਭੂਮਿਕਾ ਨਿਭਾਉਣ ਵਾਲੀਆਂ ਅਨੇਕਾਂ ਕੌਮਾਂਤਰੀ ਹਾਲਤਾਂ ਦਾ ਹੋਣਾ ਵੀ ਉਸ ਲਈ ਜ਼ਰੂਰੀ ਹੈ।*

***-ਮਾਓ-12 ਮਾਰਚ-1957***

---

ਖਾਸਾ ਮੁੱਖ ਤੌਰ 'ਤੇ ਪ੍ਰੋਲੇਤਾਰੀ ਹੁੰਦਾ ਹੈ, ਕਿਉਂਕਿ ਪ੍ਰੋਲੇਤਾਰੀ ਤਾਨਾਸ਼ਾਹੀ ਇਸ ਦਾ ਕੇਂਦਰੀ ਤੱਤ, ਅੰਗ ਹੁੰਦਾ ਹੈ ਪਰ ਬੁਰਜੂਆਜ਼ੀ ਅਤੇ ਜਨਤਾ ਵਿੱਚ ਬੁਰਜੂਆ ਵਿੱਚਾਰਾਂ ਅਤੇ ਸੱਭਿਆਚਾਰ ਦੀ ਮੌਜੂਦਗੀ ਦੇ ਕਾਰਨ ਉਸਦੇ ਚਰਿੱਤਰ ਦੇ ਆਪਣੇ ਵਿਰੋਧੀ 'ਚ ਬਦਲ ਜਾਣ, ਭਾਵ ਉੱਚ ਉਸਾਰ ਦੇ ਖੇਤਰ 'ਚ ਉਲਟ-ਇਨਕਲਾਬ ਦੀ ਸੰਭਾਵਨਾ ਲਗਾਤਾਰ ਬਣੀ ਰਹਿੰਦੀ ਹੈ, ਜਿਸਦਾ ਤੋੜ ਸਿਰਫ਼ ਉੱਚ ਉਸਾਰ ਦੇ ਖੇਤਰ 'ਚ ਲਗਾਤਾਰ ਇਨਕਲਾਬ ਦੁਆਰਾ ਅਤੇ ਬੁਰਜੂਆਜ਼ੀ 'ਤੇ ਸਰਵਪੱਖੀ-ਪ੍ਰੋਲੇਤਾਰੀ ਤਾਨਾਸ਼ਾਹੀ ਨੂੰ ਜਾਰੀ ਰੱਖ ਕੇ ਹੀ ਕੀਤਾ ਜਾ ਸਕਦਾ ਹੈ।" ਰਾਜਨੀਤੀ ਅਰਥਸ਼ਾਸ਼ਤਰ ਦਾ ਸਭ ਤੋਂ ਵੱਧ ਸੰਘਣਾ ਪ੍ਰਗਟਾਵਾ ਹੈ"—ਲੈਨਿਨ ਦੇ ਇਸ ਸਿਧਾਂਤ ਨੂੰ ਅੱਗੇ ਵਿਕਸਿਤ ਕਰਦੇ ਹੋਏ ਮਾਓ ਨੇ ਇਹ ਸਿਧਾਂਤ ਪੇਸ਼ ਕੀਤਾ ਕਿ ਪੈਦਾਵਾਰ ਦੇ ਸਾਧਨਾਂ ਅਤੇ ਰਾਜਸੱਤ੍ਹਾ 'ਤੇ ਪ੍ਰੋਲੇਤਾਰੀ ਦਾ ਕਬਜ਼ਾ ਹੈ ਜਾਂ ਨਹੀਂ, ਇਸਦੀ ਕਸੌਟੀ ਅਤੇ ਨਿਰਣਾਇਕ ਪੱਖ ਵਿੱਚਾਰਧਾਰਕ-ਸਿਆਸੀ ਲੀਹ ਦਾ ਸਹੀ ਜਾਂ ਗਲਤ ਹੋਣਾ ਹੀ ਹੋ ਸਕਦਾ ਹੈ। ਦੁਬਾਰਾ ਇਸ ਕੋਣ ਤੋਂ ਵੀ ਉਹਨਾਂ ਨੇ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ ਦੇ ਸੋਧਵਾਦੀ ਸਿਧਾਂਤ ਦੀ ਆਲੋਚਨਾ ਕਰਦੇ ਹੋਏ ਇਹ ਸਿੱਟਾ ਕੱਢਿਆ ਕਿ ਉੱਚ ਉਸਾਰ ਤੇ ਚੇਤਨਾ ਆਰਥਿਕ ਆਧਾਰ ਨੂੰ ਬਦਲ ਸਕਦੀ ਹੈ ਅਤੇ ਸਿਆਸੀ ਸੱਤਾ ਪੈਦਾਵਾਰੀ ਸ਼ਕਤੀਆਂ ਨੂੰ ਵਿਕਸਿਤ ਕਰ ਸਕਦੀ ਹੈ। ਆਪਣੀ ਇਸ ਧਾਰਨਾ ਨੂੰ ਉਹਨਾਂ ਨੇ ਇਸ ਨਾਅਰੇ ਨਾਲ ਠੋਸ ਰੂਪ ਦਿੱਤਾ,"ਇਨਕਲਬ 'ਤੇ ਪਕੜ ਕਾਇਮ ਰੱਖੋ, ਪੈਦਾਵਾਰ ਨੂੰ ਵਿਕਸਿਤ ਕਰੋ।"

ਕਿਉਂਕਿ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਅਧੀਨ ਬੁਰਜੂਆਜ਼ੀ ਸਮਾਜਵਾਦ 'ਤੇ ਖੁੱਲ੍ਹੇ-ਆਮ ਹਮਲਾ ਨਹੀਂ ਕਰ ਸਕਦੀ, ਇਸ ਲਈ ਉਹ 'ਕਮਿਊਨਿਸਟ' ਅਤੇ 'ਪ੍ਰੋਲੇਤਾਰੀ' ਦਾ ਲੇਬਲ ਲਾ ਕੇ ਸਾਹਮਣੇ ਆਉਂਦੀ ਹੈ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੌਰਾਨ ਮਾਓ ਨੇ ਦੱਸਿਆ ਕਿ, "ਉਹ (ਭਾਵ ਬੁਰਜੂਆਜ਼ੀ) ਕਮਿਊਨਿਸਟ ਪਾਰਟੀ ਦੇ ਅੰਦਰ ਹੀ ਹੈ। ਜੋ ਸੱਤ੍ਹਾ 'ਚ ਹਨ ਉਹੀ ਪੂੰਜੀਵਾਦੀ ਰਾਹ ਅਪਣਾ ਰਹੇ ਹਨ।" ਉਹਨਾਂ ਨੇ ਇਹ ਸਪੱਸ਼ਟ ਚੇਤਾਵਨੀ ਦਿੱਤੀ ਕਿ ਜੇਕਰ ਪ੍ਰੋਲੇਤਾਰੀ, ਬੁਰਜੂਆਜ਼ੀ 'ਤੇ ਆਪਣੀ ਸਰਵ-ਪੱਖੀ ਤਾਨਾਸ਼ਾਹੀ ਸਖਤੀ ਨਾਲ ਲਾਗੂ ਨਹੀਂ ਕਰੇਗਾ ਤਾਂ ਬੁਰਜੂਆਜ਼ੀ ਅੱਗੇ ਵਧ ਕੇ ਦੁਬਾਰਾ ਸੱਤ੍ਹਾ 'ਤੇ ਕਬਜਾ ਕਰ ਲਵੇਗੀ। ਇਸ ਲਈ ਪ੍ਰੋਲੇਤਾਰੀ ਨੂੰ ਪਾਰਟੀ ਦੀ ਅਗਵਾਈ 'ਚ ਅੱਗੇ ਵੱਧ ਕੇ ਸਮਾਜ ਦੇ ਸਾਰੇ ਅਹਿਮ ਕੇਂਦਰਾਂ 'ਤੇ ਕਬਜਾ ਕਰ ਲੈਣਾ ਚਾਹੀਦਾ ਹੈ, ਸਿਆਸੀ ਸੱਤ੍ਹਾ 'ਤੇ ਅਮੋੜ ਕਬਜਾ ਕਾਇਮ ਰੱਖਣਾ ਚਾਹੀਦਾ ਹੈ ਅਤੇ ਅਰਥਚਾਰੇ ਤੋਂ ਇਲਾਵਾ ਸਿੱਖਿਆ, ਕਲਾ, ਸਾਹਿਤ, ਸੱਭਿਆਚਾਰ, ਵਿਗਿਆਨ ਅਤੇ ਸਮਾਜਿਕ ਜੀਵਨ ਦੇ ਸਾਰੇ ਖੇਤਰਾਂ 'ਤੇ ਆਪਣਾ ਮਜਬੂਤ ਅਤੇ ਚੌਕਸੀਪੂਰਨ ਕਬਜਾ ਕਾਇਮ ਰੱਖਣਾ ਚਾਹੀਦਾ ਹੈ। ਸਮਾਜਵਾਦੀ ਰਾਜ ਦੇ ਪ੍ਰੋਲੇਤਾਰੀ ਚਰਿੱਤਰ ਦਾ ਕਾਇਮ ਰਹਿਣਾ ਦੋ ਸ਼ਰਤਾਂ 'ਤੇ ਨਿਰਭਰ ਕਰਦਾ ਹੈ-ਕਮਿਊਨਿਸਟ ਪਾਰਟੀ ਅਤੇ ਜਨਤਾ ਦੀ ਉੱਨਤ ਸਮਾਜਵਾਦੀ ਚੇਤਨਾ। ਇਨਕਲਾਬੀ ਅਗਵਾਈ ਦੀ ਜ਼ਰੂਰਤ ਅਤੇ ਜਨਤਾ ਦੀ ਸਮਾਜਵਾਦੀ ਚੇਤਨਾ

ਅਤੇ ਸੱਭਿਆਚਾਰ ਦਾ ਲਗਾਤਾਰ ਵਿਕਸਿਤ ਹੁੰਦਾ ਪੱਧਰ-ਇਹ ਦੋਵੇਂ ਸ਼ਰਤਾਂ ਹੀ ਦਵੰਦਾਤਮਕ ਰੂਪ 'ਚ ਅੰਤਰ-ਸੰਬੰਧਿਤ ਹਨ ਅਤੇ ਇਹਨਾਂ ਦੇ ਆਧਾਰ 'ਤੇ, ਬੁਰਜੂਆਜ਼ੀ ਲਈ ਅਟੱਲ ਪ੍ਰੋਲੇਤਾਰੀ ਤਾਨਾਸ਼ਾਹੀ ਅਤੇ ਜਨਤਾ ਲਈ ਵੱਧ ਤੋਂ ਵੱਧ ਜਮਹੂਰੀਅਤ ਦਾ ਸਮਾਜਵਾਦੀ ਸਿਆਸੀ ਪ੍ਰਬੰਧ ਟਿਕਿਆ ਹੁੰਦਾ ਹੈ। ਸਮਾਜਵਾਦ ਦੇ ਪੂਰੇ ਦੌਰ 'ਚ ਕਮਿਊਨਿਸਟ ਪਾਰਟੀ ਦੀ ਹਿਰਾਵਲ ਭੂਮਿਕਾ ਹੁੰਦੀ ਹੈ ਅਤੇ ਪਾਰਟੀ ਦੀ ਅਗਵਾਈ ਜ਼ਰੀਏ ਹੀ ਸਮਾਜਵਾਦੀ ਰਾਜ 'ਚ ਪ੍ਰੋਲੇਤਾਰੀ ਦੀ ਅਗਵਾਈ ਅਮਲ 'ਚ ਆਉਂਦੀ ਹੈ। ਪਰ ਨਾਲ ਹੀ, ਇਹ ਵੀ ਠੀਕ ਹੈ ਕਿ ਕਮਿਊਨਿਸਟ ਪਾਰਟੀ ਆਪਣੇ ਆਪ 'ਚ ਵੀ ਜਮਾਤੀ ਸੰਘਰਸ਼ ਤੋਂ ਦੂਰ ਨਹੀਂ ਰਹਿੰਦੀ ਹੈ, ਉਹ ਖੁਦ ਵੀ ਜਮਾਤੀ ਸੰਘਰਸ਼ ਦਾ ਇਕ ਮੰਚ ਹੋ ਜਾਂਦੀ ਹੈ ਅਤੇ ਪੂੰਜੀਪਤੀ ਮਾਰਗਗੀਏ ਇਸ 'ਤੇ ਕਬਜਾ ਕਰਕੇ ਰਾਜਸੱਤ੍ਹਾ 'ਤੇ ਕਾਬਜ ਹੋਣ ਲਈ ਲਗਾਤਾਰ ਯਤਨ ਕਰਦੇ ਰਹਿੰਦੇ ਹਨ। ਮਾਓ ਨੇ ਦੱਸਿਆ ਕਿ ਪਾਰਟੀ ਨੂੰ ਆਪਣਾ ਪ੍ਰੋਲੇਤਾਰੀ ਚਰਿੱਤਰ ਕਾਇਮ ਰੱਖਣ ਲਈ ਸਦਾ ਇਨਕਲਾਬੀ ਜਨਤਕ ਲੀਹ ਤੇ ਅਮਲ ਕਰਨਾ ਚਾਹੀਦਾ ਹੈ, ਲਗਾਤਾਰ ਜਾਰੀ ਜਮਾਤੀ ਸੰਘਰਸ਼ 'ਚ ਲੋਕਾਈ ਦੀ ਅਗਵਾਈ ਕਰਦੇ ਹੋਏ, ਉਸ ਨਾਲ ਅਟੁੱਟ ਰੂਪ 'ਚ ਜੁੜੇ ਰਹਿਣਾ ਚਾਹੀਦਾ ਹੈ, ਉਸ ਵੱਲੋਂ ਹੋਣ ਵਾਲੀ ਆਲੋਚਨਾ ਲਈ ਸਦਾ ਤਿਆਰ ਰਹਿੰਦੇ ਹੋਏ, ਖੁਦ ਢਲ ਕੇ ਫੌਲਾਦ ਬਣਨਾ ਚਾਹੀਦਾ ਹੈ ਅਤੇ ਲੋਕਾਂ ਨੂੰ ਸਿੱਖਿਆ ਦੇਣ ਤੋਂ ਪਹਿਲਾਂ ਲੋਕਾਂ ਤੋਂ ਸਿੱਖਣਾ ਚਾਹੀਦਾ ਹੈ। ਉਹਨਾਂ ਨੇ ਸੁਚੇਤ ਕੀਤਾ ਕਿ ਪਾਰਟੀ ਆਪਣੀ ਸਜੀਵਤਾ ਅਤੇ ਗਤੀਸ਼ੀਲਤਾ ਤਾਂ ਹੀ ਕਾਇਮ ਰੱਖ ਸਕਦੀ ਹੈ ਜੇ ਉਸ ਵਿੱਚ ਆਲੋਚਨਾ ਆਤਮ-ਆਲੋਚਨਾ ਲਈ ਥਾਂ ਹੋਵੇ। ਉਹ ਜਨਤਾ ਦੀ ਆਲੋਚਨਾ ਲਈ ਵੀ ਤਿਆਰ ਹੋਵੇ ਅਤੇ ਉਸ ਵਿੱਚ ਦੋ ਲੀਹਾਂ ਦੇ ਲਗਾਤਾਰ ਸੰਘਰਸ਼ ਰਾਹੀਂ ਗੈਰ ਪ੍ਰੋਲੇਤਾਰੀ ਪ੍ਰਵਿਰਤੀਆਂ ਅਤੇ ਲੀਹਾਂ ਦਾ ਖ਼ਾਤਮਾ ਹੁੰਦਾ ਰਹੇ। ਇਸ ਲਈ ਉਹਨਾਂ ਨੇ ਜਮਹੂਰੀ ਕੇਂਦਰਵਾਦ ਨੂੰ ਜ਼ਰੂਰੀ ਦੱਸਿਆ। ਨਾਲ ਹੀ ਉਹਨਾਂ ਨੇ ਇਹ ਵੀ ਦੱਸਿਆ ਕਿ ਜਮਹੂਰੀ ਕੇਂਦਰਵਾਦ ਨੌਕਰਸ਼ਾਹੀ ਕੇਂਦਰਵਾਦ 'ਚ ਨਾ ਬਦਲ ਜਾਵੇ, ਇਸ ਲਈ ਫ਼ੈਸਲੇ ਦੀ ਪ੍ਰਕ੍ਰਿਆ ਅਤੇ ਅੰਤਰ-ਪਾਰਟੀ ਸੰਘਰਸ਼ ਵਿੱਚ ਸਫ਼ਾਂ ਦੀ ਜ਼ਿਆਦਾ ਪ੍ਰਭਾਵਸ਼ਾਲੀ ਸ਼ਮੂਲੀਅਤ ਨਿਸ਼ਚਿਤ ਕੀਤੀ ਜਾਣੀ ਚਾਹੀਦੀ ਹੈ ਅਤੇ ਉਹਨਾਂ ਨੂੰ ਲਗਾਤਾਰ ਸਿੱਖਿਅਤ ਕੀਤਾ ਜਾਣਾ ਚਾਹੀਦਾ ਹੈ। ਹਰ ਹਾਲਤ ਵਿੱਚ ਅੰਤਰ-ਪਾਰਟੀ ਜਮਹੂਰੀਅਤ ਨੂੰ ਵਿਆਪਕ ਅਤੇ ਡੂੰਘਾ ਬਣਾ ਕੇ ਹੀ ਕੇਂਦਰਵਾਦ ਨੂੰ ਮਜ਼ਬੂਤ ਅਤੇ ਪ੍ਰਭਾਵਸ਼ਾਲੀ ਬਣਾਇਆ ਜਾ ਸਕਦਾ ਹੈ। ਇਸ ਤਰ੍ਹਾਂ ਮਾਓ ਨੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੌਰਾਨ ਪਾਰਟੀ ਦੇ ਜਥੇਬੰਦਕ ਅਸੂਲਾਂ ਨੂੰ ਵੀ ਵਿਕਸਿਤ ਕੀਤਾ ਅਤੇ ਸਾਰੀ ਦੁਨੀਆਂ ਦੇ ਕਮਿਊਨਿਸਟਾਂ ਨੂੰ ਇਹ ਸਿੱਖਿਆ ਦਿੱਤੀ ਕਿ ਕਿਸ ਤਰ੍ਹਾਂ ਉਹ ਅਜਿਹੀ ਪਾਰਟੀ ਦੀ ਉਸਾਰੀ ਕਰਨ ਜੋ ਰਾਜਸੱਤ੍ਹਾ 'ਤੇ ਪ੍ਰੋਲੇਤਾਰੀ ਦੇ ਕਬਜੇ ਬਾਅਦ ਉਸ ਨੂੰ ਸਥਾਈ ਬਣਾਉਣ ਦੀ ਗਾਰੰਟੀ ਕਰ ਸਕਨ ਅਤੇ ਸਮਾਜਵਾਦੀ ਤਬਦੀਲੀ ਨੂੰ ਜਾਰੀ ਰੱਖਣ ਦੀ ਪ੍ਰਕ੍ਰਿਆ ਨੂੰ ਅਗਵਾਈ ਦੇ ਸਕਣ। ਮਾਓ ਨੇ ਦੱਸਿਆ ਕਿ ਇਕ ਵਾਰ ਜਦੋਂ ਪ੍ਰੋਲੇਤਾਰੀ ਸੱਤ੍ਹਾ ਹਾਸਿਲ

ਕਰ ਲੈਂਦਾ ਹੈ ਅਤੇ ਸਮਾਜਵਾਦੀ ਰਾਜ ਅਧੀਨ ਪਾਰਟੀ ਇਕ ਆਗੂ ਤਾਕਤ ਬਣ ਜਾਂਦੀ ਹੈ ਤਾਂ ਪਾਰਟੀ ਅਤੇ ਜਨਤਾ ਵਿੱਚਲੀ ਵਿਰੋਧਤਾਈ ਉਹਨਾਂ ਵਿਰੋਧਤਾਈਆਂ ਦਾ ਇਕ ਠੋਸ ਪ੍ਰਗਟਾਵਾ ਬਣ ਜਾਂਦੀ ਹੈ ਜੋ ਪੂੰਜੀਵਾਦ ਤੋਂ ਕਮਿਊਨਿਜ਼ਮ ਵਿੱਚਕਾਰ ਸੰਗਰਾਂਦੀ ਦੌਰ ਦੇ ਰੂਪ ’ਚ ਸਮਾਜਵਾਦ ਨੂੰ ਚਿੰਨ੍ਹਿਤ ਕਰਦੀਆਂ ਹਨ।

ਵਿਸ਼ਾਲ ਮਿਹਨਤਕਸ਼ ਲੋਕਾਈ ਦੀ ਚੇਤਨਾ ਦੇ ਪੱਧਰ ਨੂੰ ਲਗਾਤਾਰ ਵਿਕਸਿਤ ਕਰਨ ਅਤੇ ਫ਼ੈਸਲੇ ’ਤੇ ਅਮਲ ਦੀ ਪ੍ਰਕ੍ਰਿਆ ਦੌਰਾਨ ਰਾਜ ਪ੍ਰਬੰਧ ਨੂੰ ਚਲਾਉਣ ਵਿੱਚ ਉਹਨਾਂ ਦੀ ਸ਼ਮੂਲੀਅਤ ਨੂੰ ਲਗਾਤਾਰ ਵਧਾਉਂਦੇ ਜਾਣ ਦੀ ਪ੍ਰਕ੍ਰਿਆ ਨੂੰ ਮਾਓ ਨੇ ਪ੍ਰੋਲੇਤਾਰੀ ਤਾਨਾਸ਼ਾਹੀ ਦੇ ਆਧਾਰ ਨੂੰ ਵਿਸਥਾਰਿਤ ਕਰਨ ਨੂੰ ਸਮਾਜਵਾਦੀ ਸਮਾਜ ਦੀ ਮਜ਼ਬੂਤੀ ਅਤੇ ਵਿਕਾਸ ਦੀ ਦੂਸਰੀ ਬੁਨਿਆਦੀ ਗਾਰੰਟੀ ਦੱਸਿਆ ਅਤੇ ਪੈਰਿਸ ਕਮਿਊਨ ਦੇ ਮਾਡਲ ਨੂੰ ਆਦਰਸ਼ ਮੰਨਦੇ ਹੋਏ ਇਸ ਬਾਰੇ ਲੈਨਿਨ ਦੇ ਚਿੰਤਨ ਨੂੰ ਨਵੀਂਆਂ ਸਿਖਰਾਂ ’ਤੇ ਪਹੁੰਚਾਇਆ। ਨਾਲ ਹੀ ਉਹਨਾਂ ਨੇ ਇਨਕਲਾਬੀ ਅਗਵਾਈ ਦੀ ਜ਼ਰੂਰਤ ਅਤੇ ਹੇਠਾਂ ਤੋਂ ਇਨਕਲਾਬੀ ਲੋਕਾਈ ਨੂੰ ਜਾਗ੍ਰਿਤ ਕਰਨ ਅਤੇ ਉਸ ’ਤੇ ਵਿਸ਼ਵਾਸ਼ ਕਰਨ ਦੀ ਜ਼ਰੂਰਤ —ਇਹਨਾਂ ਦੋਵਾਂ ਦੇ ਦਵੰਦਾਤਮਕ ਅੰਤਰ-ਸੰਬੰਧਾਂ ਦੀ ਸਮਝ ਅਤੇ ਅਹਿਸਾਸ ਨੂੰ ਉੱਨਤ ਕੀਤਾ।

ਮਾਓ ਨੇ ਦੁਨੀਆਂ ਨੂੰ ਬਦਲਣ ਵਿੱਚ ਜਨਤਾ ਦੀ ਸੁਚੇਤ ਅਤੇ ਗਤੀਸ਼ੀਲ ਭੂਮਿਕਾ ਨੂੰ ਇੱਕ ਬਿਲਕੁਲ ਨਵੇਂ ਅਹਿਸਾਸ ਨਾਲ ਰੇਖਾਂਕਿਤ ਕੀਤਾ ਅਤੇ ਦੱਸਿਆ ਕਿ ਬਦਲਾਅ ਦੀ ਇਸ ਪ੍ਰਕ੍ਰਿਆ ’ਚ ਸ਼ਮੂਲੀਅਤ ਦੇ ਮਾਧਿਅਮ ਨਾਲ ਹੀ ਲੋਕ ਖੁਦ ਨੂੰ ਵੀ ਬਦਲ ਲੈਂਦੇ ਹਨ। ਉਹਨਾਂ ਨੇ ਇਸ ਗੱਲ ’ਤੇ ਜ਼ੋਰ ਦਿੱਤਾ ਕਿ ਸੱਭਿਆਚਾਰਕ ਇਨਕਲਾਬ ਨੂੰ ਪਹਿਲ ਦੇ ਆਧਾਰ ’ਤੇ ਮਨੁੱਖ ਨੂੰ ਬਦਲਣ ਦੀ ਕੁਠਾਲੀ ਹੋਣਾ ਚਾਹੀਦਾ ਹੈ। ਸੱਭਿਆਚਾਰਕ ਇਨਕਲਾਬ ਦੌਰਾਨ ਉਹਨਾਂ ਨੇ ਪਾਰਟੀ ਦੇ ਵਰਕਰਾਂ ਨਾਲ ਰੈੱਡ ਗਾਰਡਾਂ ਅਤੇ ਜਨਤਾ ਨੂੰ “ਆਪੇ” ਵਿਰੁੱਧ ਸੰਘਰਸ਼ ਕਰਨ, ਇਕ ਨਵੇਂ ਮਨੁੱਖ ਦੀ ਸਿਰਜਣਾ ਕਰਨ ਅਤੇ ਇਕ ਨਵੇਂ ਸਮਾਜ ਦਾ ਨਿਰਮਾਣ ਕਰਨ ਲਈ ਪ੍ਰੇਰਿਤ ਕੀਤਾ।

ਮਾਰਕਸਵਾਦੀ ਵਿਗਿਆਨ ਦੀ ਸਮੁੱਚੀ ਵਿਕਾਸਯਾਤਰਾ ਨੂੰ ਆਤਮਸਾਤ ਕਰਕੇ, ਸੋਵੀਅਤ ਸੰਘ ਅਤੇ ਚੀਨ ਵਿੱਚ ਸਮਾਜਵਾਦੀ ਪ੍ਰਯੋਗਾਂ ਅਤੇ ਪੈਰਿਸ ਕਮਿਊਨ ਤੋਂ ਲੈ ਕੇ ਆਪਣੇ ਸਮਿਆਂ ਤੱਕ ਦੇ ਸਾਰੇ ਜਮਾਤੀ ਸੰਘਰਸ਼ਾਂ ਦੇ ਤਜ਼ਰਬਿਆਂ ਤੋਂ ਉਤਸ਼ਾਹਿਤ ਹੋ ਕੇ

---

*ਵਰਤਮਾਨ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਸਿਰਫ਼ ਪਹਿਲਾ ਹੈ, ਭਵਿੱਖ ’ਚ ਲਾਜ਼ਮੀ ਅਜਿਹੇ ਕਈ ਇਨਕਲਾਬ ਹੋਣਗੇ। ਇਨਕਲਾਬ ’ਚ ਕੌਣ ਜੇਤੂ ਹੋਵੇਗਾ, ਇਹ ਮਸਲਾ ਸਿਰਫ਼ ਇਕ ਲੰਬੇ ਇਤਿਹਾਸਿਕ ਦੌਰ ਬਾਅਦ ਹੀ ਤੈਅ ਹੋ ਸਕੇਗਾ। ਜੇਕਰ ਚੀਜ਼ਾਂ ਨੂੰ ਸਹੀ ਢੰਗ ਨਾਲ ਚਲਾਇਆ ਨਹੀਂ ਜਾਂਦਾ, ਤਾਂ ਕਿਸੇ ਵੀ ਸਮੇਂ ਪੂੰਜੀਵਾਦ ਦੀ ਮੁੜ ਬਹਾਲੀ ਦੀ ਸੰਭਾਵਨਾ ਹੋ ਸਕਦੀ ਹੈ।*

*—ਮਾਓ-1967*

---

ਮਾਓ ਨੇ ਸਮਾਜਵਾਦ ਦੇ ਖਾਸੇ, ਸਮੱਸਿਆਵਾਂ, ਪੂੰਜੀਵਾਦੀ ਮੁੜ ਬਹਾਲੀ ਦੇ ਕਾਰਨਾਂ ਅਤੇ ਹੱਲ ਅਤੇ ਜਮਾਤੀ ਸੰਘਰਸ਼ ਅਤੇ ਪ੍ਰੋਲੇਤਾਰੀ ਤਾਨਾਸ਼ਾਹੀ ਬਾਰੇ ਆਪਣੇ ਚਿੰਤਨ ਨੂੰ ਉਸ ਪੱਧਰ 'ਤੇ ਪਹੁੰਚਾਇਆ, ਜੋ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਸ਼ੁਰੂਆਤੀ ਨੁਕਤਾ ਬਣਿਆ ਜੋ ਮਨੁੱਖ ਜਾਤੀ ਦੇ ਗਿਆਤ ਇਤਿਹਾਸ ਦਾ ਸਭ ਤੋਂ ਵੱਧ ਰੈਡੀਕਲ ਇਨਕਲਾਬ ਸੀ ਜਿਸ ਨੇ ਪ੍ਰੋਲੇਤਾਰੀ ਇਨਕਲਾਬ ਦੇ ਸਿਧਾਂਤ ਅਤੇ ਵਿਵਹਾਰ ਨੂੰ ਇੱਕ ਨਵੇਂ ਧਰਾਤਲ ਤੱਕ ਉੱਚਾ ਚੁੱਕ ਦਿੱਤਾ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ, ਮਾਓ ਦੁਆਰਾ ਸ਼ੁਰੂ ਕੀਤਾ ਗਿਆ ਅਤੇ ਉਹਨਾਂ ਦੀ ਹੀ ਅਗਵਾਈ 'ਚ ਸੰਚਾਲਿਤ ਇੱਕ ਸਰਵ-ਪੱਖੀ ਸਿਆਸੀ ਇਨਕਲਾਬ ਸੀ ਜਿਸ ਨੇ ਪਹਿਲੀ ਵਾਰ ਸਮਾਜਵਾਦ ਦੀਆਂ ਸਮੱਸਿਆਵਾਂ ਦਾ ਇੱਕ ਸਮੇਂ ਅਨੁਸਾਰੀ ਤੇ ਵਿਆਪਕ ਹੱਲ ਪੇਸ਼ ਕੀਤਾ। ਇਸ ਮਹਾਨ ਇਨਕਲਾਬ ਨੇ ਲੋਕਾਈ ਦੀ ਬੇਹੱਦ ਇਨਕਲਾਬੀ ਊਰਜਾ, ਉਤਸ਼ਾਹ ਅਤੇ ਸਿਰਜਣਾਤਮਿਕਤਾ ਨੂੰ ਮੁਕਤ ਕੀਤਾ ਅਤੇ ਉਸ ਨੂੰ ਸਮਾਜਵਾਦ ਦੇ ਰਾਹ 'ਤੇ ਮਜ਼ਬੂਤੀ ਨਾਲ ਵਧਦੇ ਜਾਣ ਦੀ ਮਹਾਂਕਾਵਿਕ ਮੁਹਿੰਮ ਵਿੱਚ ਬਦਲ ਦਿੱਤਾ। ਮਾਓ ਦੀ ਅਗਵਾਈ 'ਚ ਲੱਖਾਂ-ਕਰੋੜਾਂ ਲੋਕ ਜਾਗ੍ਰਿਤ ਹੋ ਕੇ ਪੂੰਜੀਵਾਦੀ ਮਾਰਗੀਆਂ ਦੇ ਬੁਰਜੂਆ ਹੈਡਕੁਆਟਰਾਂ ਨੂੰ ਤਬਾਹ ਕਰਨ ਲਈ ਅੱਗੇ ਹੋ ਕੇ ਚੱਲੇ। ਮਾਓ ਨੇ ਪੂੰਜੀਵਾਦੀ ਮਾਰਗੀਆਂ ਨੂੰ ਚੁਣੌਤੀ ਦਿੰਦੇ ਹੋਏ ਜੀਵਨ ਦੇ ਹਰ ਖੇਤਰ ਵਿੱਚ ਵੀ, ਇਥੋਂ ਤੱਕ ਕਿ ਦਾਰਸ਼ਨਿਕ, ਵਿੱਚਾਰਕ ਉਸਾਰ ਦੇ ਉਹਨਾਂ ਖੇਤਰਾਂ ਵਿੱਚ ਵੀ, ਜੋ ਸਮਾਜਵਾਦੀ ਸਮਾਜ ਵਿੱਚ ਵੀ ਜਨਤਾ ਲਈ ਨਾ ਸਮਝ ਆਉਣ ਵਾਲੇ ਅਤੇ ਪਹੁੰਚ ਤੋਂ ਬਾਹਰ ਮੰਨੇ ਜਾਂਦੇ ਸਨ, ਜਨਤਾ ਦੇ ਹਿੱਤਾਂ, ਇੱਛਾਵਾਂ, ਸੰਕਲਪਾਂ ਅਤੇ ਦ੍ਰਿਸ਼ਟੀਕੋਣ ਨੂੰ ਲਾਗੂ ਕਰਨ ਦੇ ਅਭੂਤਪੂਰਵ ਅੰਦੋਲਨਾਤਮਿਕ ਪ੍ਰਯੋਗ 'ਚ ਪ੍ਰੋਲੇਤਾਰੀ ਅਤੇ ਲੋਕ-ਸਮੂਹਾਂ ਨੂੰ ਰਾਹ ਦਿਖਾਇਆ। ਬੁਰਜੂਆ ਅਧਿਕਾਰਾਂ ਅਤੇ ਤਿੰਨ ਵੱਡੀਆਂ ਨਾ-ਬਰਾਬਰੀਆਂ ਦੇ ਕ੍ਰਮਵਾਰ ਹੱਲ ਦੀ ਦਿਸ਼ਾ 'ਚ ਮਹੱਤਵਪੂਰਨ ਤੱਰਕੀ ਹੋਈ, ਜਿਸਨੇ ਦੁਬਾਰਾ ਜਨਤਾ ਦੀ ਇਨਕਲਾਬੀ ਊਰਜਾ, ਪਹਿਲਕਦਮੀ ਅਤੇ ਸਿਰਜਣਾਤਮਿਕਤਾ ਨੂੰ ਵੱਡੇ ਪੈਮਾਨੇ 'ਤੇ ਮੁਕਤ ਕੀਤਾ। ਪ੍ਰੋਲੇਤਾਰੀ ਇਨਕਲਾਬਾਂ ਦੇ ਇਤਿਹਾਸ 'ਚ ਪਹਿਲੀ ਵਾਰ ਮਾਰਕਸਵਾਦੀ ਵਿਗਿਆਨ ਪ੍ਰਤੱਖ ਜੀਵਨ ਦੇ ਹਰ ਖੇਤਰ 'ਚ ਜਨਤਾ ਲਈ ਅਥਾਰਿਟੀ ਅਤੇ ਮਾਰਗਦਰਸ਼ਕ ਦਾ ਕੰਮ ਕਰ ਰਿਹਾ ਸੀ ਅਤੇ ਇਹ ਪ੍ਰਮਾਣਿਤ ਕਰ ਰਿਹਾ ਸੀ ਕਿ ਪ੍ਰਚੰਡ ਸੰਸਾਰ ਇਤਿਹਾਸਿਕ ਜਮਾਤੀ ਮਹਾਂਯੁੱਧ ਦੇ ਵਰਤਮਾਨ ਔਖੇ ਦੌਰ ਅਤੇ ਸਾਰੇ ਉਤਾਰਾਵਾਂ-ਚੜ੍ਹਾਵਾਂ ਦੇ ਬਾਵਜੂਦ ਮਨੁੱਖਤਾ ਦੇ ਵਿਕਾਸ ਦੀ ਦਿਸ਼ਾ ਅੰਤ ਨੂੰ ਸਮਾਜਵਾਦੀ ਤਬਦੀਲੀ ਰਾਹੀਂ ਕਮਿਊਨਿਜ਼ਮ ਵੱਲ ਵਿਕਾਸ ਦੀ ਦਿਸ਼ਾ ਹੀ ਹੈ। ਆਪਣੇ ਢੰਗ ਦੇ ਇਸ ਮਹਾਨ ਇਤਿਹਾਸਿਕ ਸਮਾਜਵਾਦੀ ਪ੍ਰਯੋਗ ਦੌਰਾਨ ਜ਼ਿੰਦਗੀ-ਮੌਤ ਦੇ ਸੰਘਰਸ਼ ਵਿੱਚ ਪੂੰਜੀਵਾਦੀ ਮਾਰਗੀਆਂ ਨੂੰ ਧੂੜ ਚਟਾਉਣ ਦੇ ਨਾਲ ਹੀ ਵਿਆਪਕ ਲੋਕਾਈ ਨੇ ਨਵੇਂ-ਨਵੇਂ ਪ੍ਰਯੋਗ ਕੀਤੇ ਅਤੇ ਨਵੀਂਆਂ-ਨਵੀਂਆਂ ਸਮਾਜਵਾਦੀ ਸੰਸਥਾਵਾਂ, ਸਮਾਜਿਕ ਸੰਬੰਧ, ਕਦਰਾਂ-ਕੀਮਤਾਂ ਅਤੇ ਵਿੱਚਾਰ ਹੋਂਦ 'ਚ ਆਏ। ਜਮਾਤੀ ਸੰਘਰਸ਼,

ਪੈਦਾਵਾਰੀ ਲਈ ਸੰਘਰਸ਼ ਅਤੇ ਵਿਗਿਆਨਕ ਪ੍ਰਯੋਗ ਇਹਨਾਂ ਤਿੰਨਾਂ ਲਹਿਰਾਂ ਨੇ ਸਿਰਜਣਾਤਮਿਕਤਾ ਦੇ ਪ੍ਰਚੰਡ ਵਿਸਫ਼ੋਟ ਅਤੇ ਉਤਸ਼ਾਹ ਦੇ ਜਵਾਰਭਾਟੇ ਨੂੰ ਜਨਮ ਦਿੱਤਾ। ਪੈਦਾਵਾਰੀ ਸੰਬੰਧਾਂ 'ਚ ਇਨਕਲਾਬੀ ਬਦਲਾਅ ਹੋਏ ਅਤੇ ਇਕ ਮੈਂਬਰੀ ਕਮੇਟੀਆਂ ਦੇ ਮਾਧਿਅਮ ਨਾਲ ਮਾਹਿਰਾਂ, ਨੌਕਰਸ਼ਾਹਾਂ ਦੁਆਰਾ ਜਾਰੀ ਪ੍ਰਬੰਧਕੀ ਕੰਮ ਮਜ਼ਦੂਰਾਂ ਦੀਆਂ ਇਨਕਲਾਬੀ ਕਮੇਟੀਆਂ ਵੱਲੋਂ ਪ੍ਰਬੰਧ ਨੇ ਲੈ ਲਿਆ। ਸਮਾਜਵਾਦੀ ਪੈਦਾਵਾਰੀ ਢੰਗਾਂ ਦੇ ਬਿਲਕੁਲ ਨਵੀਂ ਤਰ੍ਹਾਂ ਦੇ ਮਾਡਲ-ਉਦਯੋਗ ਦੇ ਖੇਤਰ 'ਚ 'ਤਾ ਚਿੰਗ' ਅਤੇ ਖੇਤੀ ਖੇਤਰ 'ਚ 'ਤਾ-ਚਾਈ' ਜਿਹੇ ਨਿਰਮਾਣ ਹੋਏ।

ਇਹਨਾਂ ਹੈਰਾਨੀਜਨਕ ਪ੍ਰਾਪਤੀਆਂ ਦੇ ਬਾਵਜੂਦ ਅਤੇ ਪੂੰਜੀਪਤੀ ਮਾਰਗੀਆਂ ਨੂੰ ਵਾਰ-ਵਾਰ ਹਰਾਉਣ ਦੇ ਬਾਵਜੂਦ, ਅਤੇ ਚੀਨ ਦੀ ਪਾਰਟੀ ਦੀ ਨੌਵੀਂ ਕਾਂਗਰਸ ਵੱਲੋਂ ਇਸ ਮਹਾਨ ਇਨਕਲਾਬ ਦੇ ਪਹਿਲੇ ਉਭਾਰ (1966-76) ਦੇ ਪਹਿਲੇ ਪੜਾਅ (1966-69) ਦਾ ਤਾਰਕਿਕ ਹੱਲ ਪੇਸ਼ ਕਰਨ ਦੇ ਬਾਵਜੂਦ ਪ੍ਰਚੰਡ ਅਤੇ ਗੁੰਝਲਦਾਰ ਜਮਾਤੀ ਸੰਘਰਸ਼ ਲਗਾਤਾਰ ਨਵੇਂ-ਨਵੇਂ ਰੂਪਾਂ 'ਚ ਜਾਰੀ ਰਿਹਾ। ਪੂੰਜੀਵਾਦੀ ਮਾਰਗੀਏ ਵਾਰ-ਵਾਰ ਪਲਟ ਕੇ ਅਤੇ ਘਾਤ ਲਾ ਕੇ ਹਮਲੇ ਕਰਦੇ ਰਹੇ ਅਤੇ ਸਾਜਿਸ਼ਾਂ ਕਰਦੇ ਰਹੇ। ਮਾਓ ਆਪਣੇ ਆਖਰੀ ਸਾਹਾਂ ਤੱਕ ਇਸ ਘਮਸਾਨੀ ਜਮਾਤੀ ਸੰਘਰਸ਼ ਵਿੱਚ ਜੂਝਦੇ ਹੋਈ ਚੀਨ ਦੀ ਮਜ਼ਦੂਰ ਜਮਾਤ ਅਤੇ ਪੂਰੀ ਦੁਨੀਆਂ ਦੀ ਮਜ਼ਦੂਰ ਜਮਾਤ ਦੀ ਰਾਹਨੁਮਾਈ ਕਰਦੇ ਰਹੇ। ਉਹਨਾਂ ਨੇ ਸਦਾ ਹੀ ਸੱਭਿਆਚਾਰਕ ਇਨਕਲਾਬ ਨੂੰ ਪ੍ਰੋਲੇਤਾਰੀ ਦੇ ਕੌਮਾਂਤਰੀ ਸੰਘਰਸ਼ ਦਾ ਇਕ ਅੰਗ ਦੱਸਿਆ ਅਤੇ ਇਸ ਨੂੰ ਪ੍ਰੋਲੇਤਾਰੀ ਕੌਮਾਂਤਰੀਵਾਦ ਦਾ ਇਕ ਟ੍ਰੇਨਿੰਗ ਕੈਂਪ ਦੱਸਿਆ। ਇਸ ਦੌਰਾਨ ਉਹਨਾਂ ਨੇ ਵਾਰ-ਵਾਰ ਜ਼ੋਰ ਦੇ ਕੇ ਕਿਹਾ ਕਿ ਪੂੰਜੀਵਾਦ ਦੇ ਰਾਹੀ ਹੁਣ ਵੀ ਪੂੰਜੀਵਾਦ ਦੇ ਰਾਹ 'ਤੇ ਹਨ ਅਤੇ ਹੁਣ ਵੀ ਇਹ ਤੈਅ ਨਹੀਂ ਹੋਇਆ ਹੈ ਕਿ ਜਿੱਤ ਕਿਸਦੀ ਹੋਵੇਗੀ। ਉਹਨਾਂ ਨੇ ਸਮਾਜਵਾਦ ਦੀ ਜਿੱਤ ਲਈ ਕਈ ਸੱਭਿਆਚਾਰਕ ਇਨਕਲਾਬਾਂ ਦਾ ਹੋਣਾ ਅਤੇ ਕਈ ਪੀੜੀਆਂ ਦਾ ਲੱਗ ਜਾਣਾ ਜ਼ਰੂਰੀ ਦੱਸਿਆ।

ਮਾਓ ਦੀ ਮੌਤ ਤੋਂ ਬਾਅਦ ਚੀਨ 'ਚ ਡੇਂਗ-ਸਿਆਓ-ਪਿੰਗ, ਹੁਆ-ਕੁਆਓ-ਫ਼ੇਂਗ ਜੁੰਡਲੀ ਦੀ ਅਗਵਾਈ 'ਚ ਹੋਇਆ ਉਲਟ-ਇਨਕਲਾਬੀ ਰਾਜਪਲਟਾ ਕਿਵੇਂ ਵੀ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀਆਂ ਸੰਸਾਰ ਇਤਿਹਾਸਿਕ ਪ੍ਰਾਪਤੀਆਂ ਅਤੇ ਅਮੁੱਲ ਸਿੱਖਿਆਵਾਂ ਦਾ ਨਿਖੇਧ ਨਹੀਂ ਕਰਦਾ ਬਲਕਿ ਇਹ ਪੂੰਜੀਵਾਦੀ ਮੁੜ ਬਹਾਲੀ ਅਤੇ ਇਸ ਤੋਂ ਬਾਅਦ ਦੀਆਂ ਹਾਲਤਾਂ, ਸਮਾਜਵਾਦੀ ਸਮਾਜ ਬਾਰੇ ਅਤੇ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਅਧੀਨ ਇਨਕਲਾਬ ਨੂੰ ਜਾਰੀ ਰੱਖਣ ਬਾਰੇ ਮਾਓ ਦੇ ਸਿਧਾਂਤਾਂ ਦੀ ਪ੍ਰੋੜਤਾ ਹੀ ਕਰਦਾ ਹੈ। ਇਹੀ ਨਹੀਂ, ਸੋਵੀਅਤ ਸੰਘ ਦੇ ਦੇਸ਼ਾਂ ਅਤੇ ਪੂਰਬੀ ਯੂਰਪ ਦੀਆਂ ਘਟਨਾਵਾਂ ਵੀ ਸਮਾਜਵਾਦ ਦੀ ਵਕਤੀ ਹਾਰ ਬਾਅਦ ਮੁੜ ਬਹਾਲ ਪੂੰਜੀਵਾਦੀ ਪ੍ਰਬੰਧ ਦੇ ਚਰਿੱਤਰ ਅਤੇ ਵਿਕਾਸ ਦੀ ਦਿਸ਼ਾ ਬਾਰੇ ਮਾਓ ਵੱਲੋਂ ਖੋਜੀ, ਵਿਸ਼ਲੇਸ਼ਣ ਪ੍ਰਣਾਲੀ ਦੀ ਪ੍ਰੋੜਤਾ ਕਰਦੀਆਂ ਹਨ।

ਲੈਨਿਨ ਨੇ ਕਿਹਾ ਸੀ,"**ਸਿਰਫ਼ ਉਹੀ ਇਕ ਮਾਰਕਸਵਾਦੀ ਹੈ ਜੋ ਜਮਾਤੀ ਸੰਘਰਸ਼ ਦੀ ਪ੍ਰਵਾਨਗੀ ਨੂੰ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੀ ਪ੍ਰਵਾਨਗੀ ਤੱਕ ਵਿਸਥਾਰਿਤ ਕਰਦਾ ਹੈ।**" ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਪ੍ਰਯੋਗ ਅਤੇ ਸਿਧਾਂਤ ਦੁਆਰਾ ਮਾਓ ਨੇ ਇਸ ਵੰਡ ਰੇਖਾ ਨੂੰ ਹੋਰ ਵੀ ਜ਼ਿਆਦਾ ਸਪੱਸ਼ਟ ਕਰਦੇ ਹੋਏ ਦੱਸਿਆ ਕਿ ਸਿਰਫ਼ ਉਹੀ ਇੱਕ ਵਿਅਕਤੀ ਮਾਰਕਸਵਾਦੀ ਹੋ ਸਕਦਾ ਹੈ ਜੋ ਜਮਾਤੀ ਸੰਘਰਸ਼ ਦੀ ਪ੍ਰਵਾਨਗੀ ਨੂੰ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੀ ਪ੍ਰਵਾਨਗੀ ਤੱਕ, ਸਮਾਜਵਾਦ ਦੇ ਲੰਬੇ ਸੰਗਰਾਂਦੀ ਦੌਰ ਦੇ ਪੂਰੇ ਸਮੇਂ 'ਚ ਜਮਾਤਾਂ, ਦੁਸ਼ਮਣਾਨਾ ਜਮਾਤੀ ਵਿਰੋਧਤਾਈਆਂ ਅਤੇ ਪਾਰਟੀ ਤੇ ਰਾਜ ਪ੍ਰਬੰਧ ਵਿੱਚ ਬੁਰਜੂਆਜ਼ੀ ਦੀ ਬਾਹਰਮੁੱਖੀ ਹੋਂਦ ਦੀ ਪ੍ਰਵਾਨਗੀ ਤੱਕ ਅਤੇ ਇਸ ਪੂਰੇ ਇਤਿਹਾਸਿਕ ਦੌਰ 'ਚ ਬੁਰਜੂਆਜ਼ੀ ਉੱਤੇ ਪ੍ਰੋਲੇਤਾਰੀ ਦੀ ਸਰਵ-ਪੱਖੀ ਤਾਨਾਸ਼ਾਹੀ ਅਧੀਨ ਇਨਕਲਾਬ ਦੀ ਲਗਾਤਾਰਤਾ ਦੀ ਮਾਨਤਾ ਤੱਕ ਅਤੇ ਉੱਚ ਉਸਾਰ 'ਚ ਇਨਕਲਾਬ ਦੀ ਮਾਨਤਾ ਤੱਕ ਵਿਸਥਾਰਿਤ ਕਰਦਾ ਹੋਵੇ। ਅੱਜ ਸੋਧਵਾਦ ਅਤੇ ਕਮਿਊਨਿਜ਼ਮ ਵਿੱਚਕਾਰ ਨਿਖੇੜੇ ਅਤੇ ਯੁੱਧ ਦੀ ਰੇਖਾ ਇਹੋ ਧਾਰਨਾ ਹੈ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਇਹੀ ਉਹ ਸਿੱਟਾ ਹੈ, ਜਿਸ ਨਾਲ ਮਾਓ ਨੇ ਮਾਰਕਸਵਾਦੀ ਵਿਗਿਆਨ ਨੂੰ ਉਸਦੇ ਵਿਕਾਸ ਦੇ ਤੀਜੇ ਪੜਾਅ ਤੱਕ, ਹੁਣ ਤੱਕ ਦੇ ਸਭ ਤੋਂ ਅਗਲੇ ਪੜਾਅ ਤੱਕ ਵਿਕਸਿਤ ਕੀਤਾ।

ਇਸ ਮਹਾਨ ਇਨਕਲਾਬ ਨੇ ਪੂੰਜੀਵਾਦ ਤੋਂ ਕਮਿਊਨਿਜ਼ਮ ਤੱਕ ਦੇ ਪੂਰੇ ਪੜਾਅ ਲਈ ਪ੍ਰੋਲੇਤਾਰੀ ਦੀਆਂ ਨੀਤੀਆਂ, ਯੁੱਧਨੀਤੀ ਅਤੇ ਆਮ ਦਾਅ-ਪੇਚਾਂ ਦੀ ਇਕ ਵਿਆਪਕ ਰੂਪ ਰੇਖਾ ਤੋਂ-ਆਮ ਵਿੱਚਾਰਧਾਰਕ-ਸਿਆਸੀ-ਜਥੇਬੰਦਕ ਲੀਹ ਤੋਂ ਜਾਣੂ ਕਰਵਾਇਆ। ਜਮਾਤੀ ਸਮਾਜ ਦੇ ਪੂਰੇ ਇਤਿਹਾਸ 'ਚ ਇਹ ਇਨਕਲਾਬ ਦਾ ਸਭ ਤੋਂ ਵੱਡਾ ਅਤੇ ਵਿਕਸਿਤ-ਸੰਸ਼ਲਿਸ਼ਟ ਸੰਸਾਰ ਇਤਿਹਾਸਿਕ ਮਹਾਂਕਾਵਿ ਹੈ। ਇਹ ਮਜ਼ਦੂਰ ਜਮਾਤ, ਕਮਿਊਨਿਸਟ ਲਹਿਰ ਅਤੇ ਇਨਕਲਾਬ ਦੇ ਵਿਗਿਆਨ ਦੀ ਵਿਕਾਸ ਯਾਤਰਾ ਦਾ ਨਵਾਂ ਮੀਲ ਪੱਥਰ ਹੈ, ਅਮਿੱਟ ਪ੍ਰਾਪਤੀ ਹੈ, ਕਮਿਊਨਿਜ਼ਮ ਤੱਕ ਯਾਤਰਾ ਦੇ ਰਾਹ ਨੂੰ ਰੌਸ਼ਨ ਕਰਦੀ ਅਮਰ ਮਸ਼ਾਲ ਹੈ।

ਉਂਝ ਤਾਂ ਮਾਓ-ਜ਼ੇ-ਤੁੰਗ ਨੇ ਚੀਨੀ ਇਨਕਲਾਬ ਅਤੇ ਸੰਸਾਰ ਪ੍ਰੋਲੇਤਾਰੀ ਦੀ ਅਗਵਾਈ ਕਰਦੇ ਹੋਏ ਮਾਰਕਸਵਾਦ-ਲੈਨਿਨਵਾਦ ਦੇ ਸਾਰੇ ਮਹੱਤਵਪੂਰਨ ਅੰਗਾਂ ਅਤੇ ਉਹਨਾਂ ਦੇ ਸਾਰੇ ਪੱਖਾਂ ਨੂੰ ਕਈ ਪੜਾਵਾਂ ਵਿੱਚ ਮਹੱਤਵਪੂਰਨ ਰੂਪ ਵਿੱਚ ਵਿਕਸਿਤ ਕੀਤਾ। ਪਰ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਨੇ ਹੀ ਵਿੱਚਾਰਧਾਰਾ ਨੂੰ ਇਕ ਗੁਣਾਤਮਕ ਛਾਲ ਨਾਲ ਉਸ ਪੜਾਅ ਤੱਕ ਵਿਕਸਿਤ ਕੀਤਾ, ਕਿ ਕਿਹਾ ਜਾ ਸਕੇ ਕਿ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਹੀ ਅੱਜ ਦਾ ਮਾਰਕਸਵਾਦ ਹੈ। ਸੰਖੇਪ 'ਚ ਮਾਓਵਾਦ ਹੀ ਅੱਜ ਦਾ ਮਾਰਕਸਵਾਦ ਹੈ। ਇਹੀ ਅਤੇ ਸਿਰਫ਼ ਇਹੀ ਅੱਜ ਦੇ ਪ੍ਰੋਲੇਤਾਰੀ ਇਨਕਲਾਬ ਦਾ, ਨਵੇਂ ਪ੍ਰੋਲੇਤਾਰੀ ਇਨਕਲਾਬਾਂ ਦਾ ਵਿਗਿਆਨ ਅਤੇ ਅਕਤੂਬਰ ਇਨਕਲਾਬ ਦੇ ਨਵੇਂ ਸੰਸਕਰਣ ਦੀ ਸਿਰਜਣਾ ਦਾ ਮਾਰਗਦਰਸ਼ਕ ਸਿਧਾਂਤ ਹੋ ਸਕਦਾ ਹੈ।

## ਅਤੇ ਅੰਤ 'ਚ ਨਿਚੋੜ ਵਜੋਂ

1. ਆਪਣੇ ਸਮੇਂ ਦੇ ਸਭ ਤੋਂ ਮਹਾਨ ਇਨਕਲਾਬੀ ਅਤੇ ਪ੍ਰੋਲੇਤਾਰੀ ਦਾਰਸ਼ਨਿਕ ਮਾਓ-ਜ਼ੇ-ਤੁੰਗ ਦੀਆਂ ਯੁੱਗ-ਪਲਟਾਊ ਅਮਿੱਟ ਸਿੱਖਿਆਵਾਂ ਨੂੰ ਅਸੀਂ ਦੋ ਪੜਾਵਾਂ ਵਿੱਚ ਵੰਡ ਕੇ ਦੇਖ ਸਕਦੇ ਹਾਂ। **ਪਹਿਲਾ**, ਨਵ ਜਮਹੂਰੀ ਇਨਕਲਾਬ ਦੀ ਯੁੱਧਨੀਤੀ ਅਤੇ ਦਾਅ-ਪੇਚ, ਸਾਂਝੇ ਮੋਰਚੇ ਅਤੇ ਯੁੱਧ ਨੀਤੀ ਅਤੇ ਸੱਭਿਆਚਾਰ ਦੇ ਵਿਸ਼ੇ 'ਤੇ ਸਿਧਾਂਤਾਂ ਦੁਆਰਾ ਮਾਰਕਸਵਾਦੀ ਅਸਲਾਖਾਨੇ ਨੂੰ ਅਮੀਰ ਕਰਨ ਦਾ ਪੜਾਅ। ਇਹ ਮਾਰਕਸਵਾਦ-ਲੈਨਿਨਵਾਦ ਦੇ ਮਹੱਤਵਪੂਰਨ ਵਿਕਾਸ ਦਾ, ਆਂਸ਼ਿਕ ਗੁਣਾਤਮਕ ਵਿਕਾਸ ਦਾ ਪੜਾਅ ਸੀ, ਜਿਸ ਵਿਕਾਸ ਦੇ ਇਤਿਹਾਸਿਕ ਮਹੱਤਵ ਨੂੰ ਮਾਰਕਸਵਾਦ-ਲੈਨਿਨਵਾਦ-ਮਾਓ ਵਿੱਚਾਰਧਾਰਾ ਦੇ ਨਾਂ ਨਾਲ ਦਿੱਤਾ ਗਿਆ। **ਦੂਜਾ** ਪੜਾਅ ਸਮਾਜਵਾਦੀ ਤਬਦੀਲੀ ਦੀਆਂ ਸਮੱਸਿਆਵਾਂ ਨਾਲ ਜੂਝਦੇ ਹੋਏ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਮੁਕਾਮ ਤੱਕ ਪਹੁੰਚਣ ਦਾ ਪੜਾਅ ਸੀ ਜਿਸ ਦੀਆਂ ਸਿੱਖਿਆਵਾਂ ਨੇ ਦਰਸ਼ਨ, ਰਾਜਨੀਤਿਕ ਅਰਥਸ਼ਾਸ਼ਤਰ ਅਤੇ ਪਾਰਟੀ ਤੇ ਰਾਜ ਨਾਲ ਸੰਬੰਧਿਤ, ਸਾਰੇ ਉਸਾਰ ਢਾਂਚੇ ਨਾਲ ਸੰਬੰਧਿਤ ਸਿਧਾਂਤ-ਮਾਰਕਸਵਾਦੀ ਵਿਗਿਆਨ ਦੀਆਂ ਇਹਨਾਂ ਸਾਰੀਆਂ ਬ੍ਰਾਂਚਾਂ ਦੇ ਸਰਵ-ਪੱਖੀ, ਗੁਣਾਤਮਕ ਅਤੇ ਬੁਨਿਆਦੀ ਤੌਰ 'ਤੇ ਅਮੀਰ ਕਰ ਕੇ ਵਿਕਾਸ ਦੇ ਇਕ ਬਿਲਕੁਲ ਨਵੇਂ ਪੜਾਅ ਤੱਕ ਪਹੁੰਚਾ ਦਿੱਤਾ। ਇਸ ਨਵੇਂ ਇਨਕਲਾਬੀ ਵਿਕਾਸ ਨੂੰ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਦੇ ਨਾਮ ਨਾਲ ਹੀ ਸਹੀ, ਠੀਕ ਢੰਗ ਨਾਲ, ਅਸਲ ਜੋਰ ਨਾਲ ਪ੍ਰਗਟ ਕੀਤਾ ਜਾ ਸਕਦਾ ਹੈ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਯੁੱਗ-ਪਲਟਾਊ ਮਹੱਤਤਾ ਸਿਰਫ਼ ਤਾਂ ਹੀ ਰੇਖਾਂਕਿਤ ਹੋ ਸਕੇਗੀ।

2. ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੋਂ ਬਾਅਦ ਅਤੇ ਇਸ ਤੋਂ ਬਾਅਦ ਸੰਸਾਰ ਪੱਧਰ 'ਤੇ ਹੋਣ ਵਾਲੀਆਂ ਘਟਨਾਵਾਂ ਨਾਲ ਇਸਦੀਆਂ ਸਿੱਖਿਆਵਾਂ, ਦੀ ਪ੍ਰੋੜਤਾ ਤੋਂ ਬਾਅਦ, ਮਾਓ ਦੀਆਂ ਸਿੱਖਿਆਵਾਂ ਦਾ ਸਮੁੱਚਾ ਮਹੱਤਵ-ਮਾਓ ਵਿੱਚਾਰਧਾਰਾ ਸ਼ਬਦਾਬਲੀ ਦੀ ਵਰਤੋਂ ਨਾਲ ਨਹੀਂ ਹੋ ਸਕਦਾ। ਇਹ ਪ੍ਰੋਲੇਤਾਰੀ ਦੀ ਸਰਵ-ਪੱਖੀ ਤਾਨਾਸ਼ਾਹੀ ਅਧੀਨ ਇਨਕਲਾਬ ਜਾਰੀ ਰੱਖਣ ਦੇ ਸਿਧਾਂਤ ਦੇ ਇਤਿਹਾਸਿਕ ਮਹੱਤਵ ਨੂੰ ਹਲਕਾ (Dilute) ਕਰਦਾ ਹੈ ਅਤੇ ਇਸ ਕੰਮ ਨੂੰ ਸਿਰੇ ਚੜ੍ਹਾਉਣ ਲਾਇਕ ਵਾਰਿਸਾਂ ਦੀ ਪੀੜ੍ਹੀ ਤਿਆਰ ਕਰਨ, ਅਜਿਹੀ ਪਾਰਟੀ ਬਣਾਉਣ ਦੀ ਲੰਮੀ, ਔਖੀ ਤਿਆਰੀ ਅਤੇ ਸੰਕਲਪ ਨੂੰ ਢਿੱਲਾ ਅਤੇ ਕਮਜ਼ੋਰ ਬਣਾਉਂਦਾ ਹੈ। 'ਮਾਓ-ਵਿੱਚਾਰਧਾਰਾ' ਨਾਮ ਉਦੋਂ ਵਰਤੋਂ ਵਿੱਚ ਆ ਰਿਹਾ ਸੀ, ਜਦੋਂ ਸੱਭਿਆਚਾਰਕ ਇਨਕਲਾਬ ਦਾ ਜਨਮ ਨਹੀਂ ਹੋਇਆ ਸੀ ਅਤੇ ਚੀਨੀ ਇਨਕਲਾਬ ਨਵ-ਜਮਹੂਰੀਅਤ ਦੀ ਥੀਸਸ ਦੀ ਪ੍ਰੋੜਤਾ ਕਰਕੇ ਸਮਾਜਵਾਦੀ ਤਬਦੀਲੀ ਦੀਆਂ ਗੁੰਝਲਾਂ ਨੂੰ ਸੁਲਝਾਉਣ ਦੀਆਂ ਚੁਣੌਤੀਆਂ ਨਾਲ ਦੋ ਚਾਰ ਹੋ ਰਿਹਾ ਸੀ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੋਂ ਬਾਅਦ, ਸਮਾਜਵਾਦੀ ਤਬਦੀਲੀ ਜ਼ਿਆਦਾ ਲੰਮੇਂ ਇਤਿਹਾਸਿਕ ਦੌਰ ਵਿੱਚ ਪ੍ਰੋਲੇਤਾਰੀ ਇਨਕਲਾਬ ਦੀ ਆਮ ਲੀਹ ਦੇ ਵਿਸ਼ਲੇਸ਼ਣ

ਬਾਅਦ, ਸਮਾਜਵਾਦ ਨਾਲ ਸੰਬੰਧਿਤ ਮਾਓ ਦੇ ਚਿੰਤਨ ਦੇ ਉੱਚੇ ਸਿਖਰ 'ਤੇ ਪਹੁੰਚਣ ਤੋਂ ਬਾਅਦ ਪ੍ਰੋਲੇਤਾਰੀ ਇਨਕਲਾਬ ਦੇ ਵਿਗਿਆਨ ਦਾ ਇਹ ਨਾਮਕਰਨ ਮਾਰਕਸਵਾਦ-ਲੈਨਿਨਵਾਦ-ਮਾਓ ਵਿੱਚਾਰਧਾਰਾ ਅਧੂਰਾ ਹੈ।

3. ਇਹ ਇੱਕ ਰੂੜੀਵਾਦੀ ਅਤੇ ਅਤੀਤ ਦੀ ਅੰਨ੍ਹੀ ਨਕਲ ਕਰਨ ਵਾਲਾ ਵਤੀਰਾ ਹੈ ਕਿ ਕਿਉਂਕਿ ਮਾਓ ਦੇ ਜੀਵਨ ਸਮੇਂ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ (1966-76) ਦੌਰਾਨ ਇਸ ਦੇ ਮਹੱਤਵ ਨੂੰ ਰੇਖਾਂਕਿਤ ਕਰਨ ਦੇ ਬਾਵਜੂਦ 'ਮਾਓ ਵਿੱਚਾਰਧਾਰਾ' ਸ਼ਬਦਾਬਲੀ ਦੀ ਹੀ ਵਰਤੋਂ ਕੀਤੀ ਜਾਂਦੀ ਰਹੀ ਸੀ, ਇਸ ਲਈ ਅੱਜ ਵੀ ਸਾਨੂੰ ਅਜਿਹਾ ਹੀ ਕਰਨਾ ਚਾਹੀਦਾ ਹੈ। ਕਿਸੇ ਵੀ ਵਿਗਿਆਨ ਦੇ ਇਨਕਲਾਬੀ ਵਿਕਾਸ ਦੇ ਇਤਿਹਾਸਿਕ ਮਹੱਤਵ ਨੂੰ ਸਮਝਦੇ ਹੋਏ ਵੀ ਉਸਦੇ ਸਾਰੇ ਪੱਖਾਂ ਦਾ ਨਿਚੋੜ ਅਤੇ ਸਿੱਟੇ ਕੱਢਣ ਦਾ ਕੰਮ ਤੁਰੰਤ ਪੂਰਾ ਨਹੀਂ ਹੋ ਜਾਂਦਾ। ਮਾਰਕਸ-ਏਂਗਲਜ਼ ਦੁਆਰਾ ਵਿਗਿਆਨਕ ਸਮਾਜਵਾਦ ਦੇ ਪਹਿਲੇ ਪੜਾਅ 'ਤੇ ਹੀ ਪੈਰਿਸ ਕਮਿਊਨ ਨੇ ਇਸ ਨੂੰ ਪ੍ਰਮਾਣਿਤ ਕੀਤਾ ਅਤੇ ਇਸਦੇ ਵਿਸ਼ਲੇਸ਼ਣ ਨੇ ਇਸ ਨੂੰ ਪ੍ਰੋਲੇਤਾਰੀ ਇਨਕਲਾਬ ਦਾ ਸੰਪੂਰਨ ਵਿਗਿਆਨ ਬਣਾਇਆ। ਪੈਰਿਸ ਕਮਿਊਨ ਅਤੇ ਮਾਰਕਸ ਦੀ ਮੌਤ ਤੋਂ ਬਾਅਦ ਏਂਗਲਜ਼ ਨੇ ਮਾਰਕਸ ਦੀਆਂ ਸਮੁੱਚੀਆਂ ਦੇਣਾਂ ਦਾ ਮੁਲਾਂਕਣ ਕਰਦੇ ਹੋਏ ਇਸ ਨੂੰ ਮਾਰਕਸਵਾਦ ਦਾ ਨਾਮ ਦਿੱਤਾ। ਲੈਨਿਨ ਵੱਲੋਂ ਮਾਰਕਸਵਾਦੀ ਵਿਗਿਆਨ ਵਿੱਚ ਕੀਤੇ ਗਏ ਸਰਵ-ਪੱਖੀ, ਗੁਣਾਤਮਕ ਵਿਕਾਸ ਦੀ ਮਹਾਨ ਅਕਤੂਬਰ ਇਨਕਲਾਬ ਦੁਆਰਾ ਪ੍ਰੋੜਤਾ ਬਾਅਦ ਅਤੇ ਬਾਅਦ ਦੇ ਵਿਕਾਸ ਦੇ ਬਾਅਦ ਵੀ ਲੰਮੇ ਸਮੇਂ ਤੱਕ ਲੈਨਿਨ ਦੇ ਸਿਧਾਂਤਾਂ ਦੇ ਮੁਲਾਂਕਣ ਦਾ ਕੰਮ ਚਲਦਾ ਰਿਹਾ ਅਤੇ ਫ਼ਿਰ ਸਟਾਲਿਨ ਨੇ ਇਸ ਦੁਆਰਾ ਮਾਰਕਸਵਾਦੀ ਵਿਗਿਆਨ ਵਿੱਚ ਕੀਤੇ ਗੁਣਾਤਮਕ ਵਿਕਾਸ ਨੂੰ ਸਾਹਮਣੇ ਰੱਖ ਕੇ ਇਸ ਦਾ ਲੈਨਿਨਵਾਦ ਨਾਮਕਰਣ ਕੀਤਾ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਮਹਾਨ ਪ੍ਰਯੋਗ ਹਾਲੇ ਜਾਰੀ ਹੀ ਸੀ ਕਿ ਚੀਨ 'ਚ ਪੂੰਜੀਵਾਦੀ ਮੁੜ ਬਹਾਲੀ ਹੋ ਗਈ। ਫ਼ਿਰ ਵੀ ਜਿਸ ਹੱਦ ਤੱਕ ਮਾਓ ਦੇ ਜੀਵਨ ਸਮੇਂ ਇਸ ਦੀਆਂ ਸਿੱਖਿਆਵਾਂ ਦਾ ਵਿਸ਼ਲੇਸ਼ਣ ਹੋ ਸਕਦਾ ਸੀ ਅਤੇ ਚੀਨ ਵਿੱਚ ਪੂੰਜੀਵਾਦੀ ਮੁੜ ਬਹਾਲੀ, ਉਸ ਤੋਂ ਬਾਅਦ ਡੇਂਗ ਪੰਥੀਆਂ ਵੱਲੋਂ ਲਾਗੂ ਕੀਤੀਆਂ ਗਈਆਂ ਨੀਤੀਆਂ, ਅਤੇ ਉਹਨਾਂ ਦੇ ਸਿੱਟਿਆ ਅਤੇ ਸਾਰੇ ਅੰਤਰ-ਰਾਸ਼ਟਰੀ ਤਜਰਬਿਆਂ ਦਾ ਜਿਸ ਹੱਦ ਤੱਕ ਵੀ ਕਮਿਊਨਿਸਟ ਇਨਕਲਾਬੀਆਂ ਨੇ ਅਧਿਐਨ ਵਿਸ਼ਲੇਸ਼ਣ ਕੀਤਾ, ਉਸ ਆਧਾਰ 'ਤੇ ਇੰਨਾ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ 'ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ', ਪੈਰਿਸ ਕਮਿਊਨ ਅਤੇ ਅਕਤੂਬਰ ਇਨਕਲਾਬ ਤੋਂ ਬਾਅਦ ਤੀਜਾ ਮਹਾਨ ਪ੍ਰੋਲੇਤਾਰੀ ਇਨਕਲਾਬ ਹੈ, ਜਿਸ ਨੇ ਪ੍ਰੋਲੇਤਾਰੀ ਵਿੱਚਾਰਧਾਰਾ ਨੂੰ ਇਕ ਨਵੇਂ ਪੜਾਅ ਤੱਕ ਵਿਕਸਿਤ ਕਰ ਦਿੱਤਾ ਹੈ। ਇਹ ਗਿਆਤ ਇਤਿਹਾਸ ਦਾ ਸਭ ਤੋਂ ਵੱਧ ਰੈਡੀਕਲ ਸਰਵਪੱਖੀ ਸਿਆਸੀ ਇਨਕਲਾਬ ਹੈ। ਹੁਣ ਇਹ ਕੰਮ ਸਾਰੀ ਦੁਨੀਆਂ ਦੇ ਕਮਿਊਨਿਸਟ ਇਨਕਲਾਬੀਆਂ ਦਾ ਹੈ ਕਿ ਉਹ ਸੱਭਿਆਚਾਰਕ ਇਨਕਲਾਬ ਤੱਕ ਮਾਓ ਦੀਆਂ ਸਿੱਖਿਆਵਾਂ

ਨੂੰ ਸਹੀ, ਵਿਆਪਕ ਅਤੇ ਇਤਿਹਾਸਿਕ ਪਰਿਪੇਖ 'ਚ ਸਥਾਪਿਤ ਕਰਨ ਅਤੇ ਉਸ ਦਾ ਨਿਚੋੜ ਕੱਢਣ। ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੁਆਰਾ ਪ੍ਰਮਾਣਿਤ ਮਾਓ ਦੀਆਂ ਸਿੱਖਿਆਵਾਂ ਨੂੰ ਜੋ ਨਹੀਂ ਸਮਝਦਾ, ਉਹ ਮਾਰਕਸਵਾਦੀ ਵਿਗਿਆਨ ਨੂੰ ਨਹੀਂ ਸਮਝਦਾ। ਜੋ ਇਹਨਾਂ ਦੀ ਰੱਖਿਆ ਨਹੀਂ ਕਰਦਾ ਉਹ ਮਾਰਕਸਵਾਦ ਦੀ ਰੱਖਿਆ ਨਹੀਂ ਕਰਦਾ। ਇਹ ਹੁਣ ਤੱਕ ਦੇ ਸਾਰੇ ਜਮਾਤੀ ਸੰਘਰਸ਼ਾਂ ਅਤੇ ਪ੍ਰੋਲੇਤਾਰੀ ਇਨਕਲਾਬਾਂ ਦਾ ਨਿਚੋੜ ਹੈ। ਇਸਦਾ ਨਿਊਕਲੀਅਸ ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਨਿਚੋੜ ਤੋਂ ਬਣਿਆ ਹੈ। ਇਸ ਲਈ ਇਹ ਬਿਲਕੁਲ ਸਹੀ ਹੈ ਕਿ ਅਸੀਂ ਅੱਜ ਦੇ ਇਨਕਲਾਬ ਦੇ ਵਿਗਿਆਨ ਨੂੰ ਮਾਰਕਸਵਾਦ-ਲੈਨਿਨਵਾਦ-ਮਾਓਵਾਦ ਕਹੀਏ। ਇਹੀ ਸਾਮਰਾਜਵਾਦ ਦੇ ਇਸ ਦੌਰ 'ਚ ਅਤੇ ਸਮਾਜਵਾਦੀ ਤਬਦੀਲੀ ਦੇ ਪੂਰੇ ਦੌਰ 'ਚ ਮਜ਼ਦੂਰ ਜਮਾਤ ਦੀ ਪਾਰਟੀ ਦਾ ਮਾਰਗ ਦਰਸ਼ਕ ਸਿਧਾਂਤ ਹੋਵੇਗਾ।

4. ਅੱਜ ਜਦੋਂ ਕਿ ਮਜ਼ਦੂਰ ਜਮਾਤ ਦੀ ਅਗਵਾਈ ਕਰਨ ਲਈ ਨਾ ਤਾਂ ਮਾਰਕਸ-ਏਂਗਲਜ਼, ਲੈਨਿਨ-ਸਟਾਲਿਨ ਅਤੇ ਮਾਓ ਜਿਹਾ ਕੋਈ ਅਧਿਆਪਕ ਜਾਂ ਆਗੂ ਹੈ, ਨਾ ਹੀ ਮਾਰਕਸ-ਏਂਗਲਜ਼, ਲੈਨਿਨ ਅਤੇ ਮਾਓ ਜੇਹੀ ਕੋਈ ਅਥਾਰਿਟੀ ਅਤੇ ਨਾ ਹੀ ਕੋਈ ਅੰਤਰ-ਰਾਸ਼ਟਰੀ ਜਥੇਬੰਦੀ ਜਾਂ ਕੋਈ ਸਮਾਜਵਾਦੀ ਦੇਸ਼ ਹੈ, ਤਾਂ ਇਹਨਾਂ ਅਣਕਿਆਸੀਆਂ ਮੁਸ਼ਕਿਲ ਹਾਲਤਾਂ 'ਚ ਦੁਬਾਰਾ ਔਖੇ ਵਿੱਚਾਰਧਾਰਕ ਸੰਘਰਸ਼ ਅਤੇ ਜਮਾਤੀ ਸੰਘਰਸ਼ ਦੀ ਸ਼ੁਰੂਆਤ ਨਾਲ ਪ੍ਰੋਲੇਤਾਰੀ ਇਨਕਲਾਬ ਦੇ ਨਵੇਂ ਸੰਸਕਰਣ ਦੀ ਉਸਾਰੀ ਦੀ ਨੀਂਹ ਰੱਖਦੇ ਹੋਏ ਇਨਕਲਾਬੀ ਕਮਿਊਨਿਸਟ ਤਾਕਤਾਂ ਨੂੰ ਵਿੱਚਾਰਧਾਰਾ ਦੀ ਅਥਾਰਿਟੀ ਅਡਿੱਗ ਰੂਪ 'ਚ ਸਥਾਪਿਤ ਕਰਨੀ ਪਵੇਗੀ ਅਤੇ ਸੋਧਵਾਦ ਨਾਲ ਜ਼ਰਾ ਵੀ ਸਮਝੌਤਾ ਕਰਨ ਦੀ ਬਜਾਏ ਧਾਰਾ ਦੇ ਵਿਰੁੱਧ ਖੜ੍ਹ ਕੇ ਸਪੱਸ਼ਟ ਨਿਖੇੜੇ ਦੀ ਲੀਹ ਖਿੱਚਣੀ ਪਵੇਗੀ। ਡੇਂਗ ਪੰਥੀਆਂ ਦਾ ਸੋਧਵਾਦ ਅੱਜ ਸੋਧਵਾਦ ਦੀ ਸਭ ਤੋਂ ਵੱਧ ਖ਼ਤਰਨਾਕ ਅਤੇ ਨਵੀਂ ਪ੍ਰਵਿਰਤੀ ਹੈ ਜਿਸ ਦਾ ਨਮੂਨਾ ਚੀਨ 'ਚ ਹੁਣ ਵੀ ਖੜ੍ਹਾ ਹੈ ਅਤੇ ਸਾਰੀ ਦੁਨੀਆਂ ਦੇ ਸੋਧਵਾਦੀਆਂ ਅਤੇ ਪੂੰਜੀਵਾਦੀ ਰਾਹੀਆਂ ਨੂੰ ਦਿਲਾਸੇ ਦੇ ਰਿਹਾ ਹੈ। ਡੇਂਗ ਦੀ ਜੁੰਡਲੀ ਅੱਜ ਵੀ 'ਮਾਓ-ਜ਼ੇ-ਤੁੰਗ ਵਿੱਚਾਰਧਾਰਾ' ਦਾ ਨਾਂ ਲੈ ਰਹੀ ਹੈ, ਉਹ ਮਾਓ ਦੀ ਸਭ ਤੋਂ ਮਹਾਨ ਦੇਣ, ਸੱਭਿਆਚਾਰਕ ਇਨਕਲਾਬ ਨੂੰ ਮਹਾਂ-ਸੰਕਟ ਅਤੇ ਮਾਓ ਦੀ 'ਇਤਿਹਾਸਿਕ ਗਲਤੀ' ਦੱਸ ਰਹੇ ਹਨ ਅਤੇ ਜਮਹੂਰੀ ਇਨਕਲਾਬ ਤੱਕ ਉਹਨਾਂ ਦੇ ਸਿਧਾਂਤਾਂ ਦੇ 'ਗੁਣ ਗਾ ਰਹੇ ਹਨ।' ਅੱਜ ਵਿੱਚਾਰਧਾਰਕ ਸੰਘਰਸ਼ ਦੀ ਅੰਤਿਮ ਯੁੱਧ ਰੇਖਾ ਡੇਂਗ-ਪੰਥ ਅਤੇ ਮਾਓ ਦੇ ਸੱਭਿਆਚਾਰਕ ਇਨਕਲਾਬਾਂ ਤੱਕ ਦੀ ਸਿੱਖਿਆ ਤੱਕ ਖਿੱਚੀ ਹੋਈ ਹੈ। ਇਸ ਜੰਗ 'ਚ ਆਪਣੀ ਪੁਜੀਸ਼ਨ ਨੂੰ ਸਹੀ ਢੰਗ ਨਾਲ ਪ੍ਰਗਟ ਕਰਨ ਲਈ ਇਨਕਲਾਬ ਦੇ ਵਿਗਿਆਨ ਨੂੰ ਮਾਓ ਦੀਆਂ ਸਭ ਤੋਂ ਮਹਾਨ ਦੇਣਾਂ ਦੇ ਰੂਪ 'ਚ ਰੇਖਾਂਕਿਤ ਕਰਨ ਲਈ ਅੱਜ ਇਨਕਲਾਬ ਦੇ ਵਿਗਿਆਨ ਨੂੰ ਮਾਓਵਾਦ ਕਹਿਣਾ ਹੀ ਸਹੀ ਹੈ। ਕਿਉਂਕਿ ਅੱਜ ਸਿਰਫ਼ ਉਹੀ ਮਾਰਕਸਵਾਦੀ ਹੈ ਜੋ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੀ ਮਾਨਤਾ ਨੂੰ ਪ੍ਰੋਲੇਤਾਰੀ ਦੀ ਸਰਵ-

ਪੱਖੀ ਤਾਨਾਸ਼ਾਹੀ ਅਧੀਨ ਨਿਰੰਤਰ ਇਨਕਲਾਬ ਦੀ ਜ਼ਰੂਰਤ ਤੱਕ ਵਿਸਥਾਰਿਤ ਕਰਦਾ ਹੈ।

5. ਮਾਰਕਸਵਾਦ-ਲੈਨਿਨਵਾਦ-ਮਾਓਵਾਦ ਹੀ ਉਹ ਸਭ ਤੋਂ ਉਚਾ ਧਰਾਤਲ ਹੈ, ਜਿੱਥੇ ਪ੍ਰੋਲੇਤਾਰੀ ਦੇ ਸਾਰੇ ਮਹਾਨ ਅਧਿਆਪਕਾਂ ਦੀਆਂ ਸਿੱਖਿਆਵਾਂ ਨੂੰ, ਇੱਥੋਂ ਤੱਕ ਕਿ ਮਾਓ ਦੀਆਂ ਵੀ ਸਾਰੀਆਂ ਮੁਢਲੀਆਂ ਸਿੱਖਿਆਵਾਂ ਨੂੰ ਹੋਰ ਜ਼ਿਆਦਾ ਡੂੰਘਾਈ ਨਾਲ ਅਤੇ ਬਿਲਕੁਲ ਨਵੇਂ ਅਹਿਸਾਸ ਨਾਲ ਆਤਮਸਾਤ ਕੀਤਾ ਜਾ ਸਕਦਾ ਹੈ। ਅੱਜ ਦੀਆਂ ਬਾਹਰਮੁੱਖੀ ਹਾਲਤਾਂ ਇਹ ਇਜਾਜ਼ਤ ਨਹੀਂ ਦਿੰਦੀਆਂ ਕਿ ਇਸ ਤੋਂ ਕਿਸੇ ਹੇਠਲੇ ਧਰਾਤਲ 'ਤੇ ਖੜ੍ਹ ਕੇ ਅਤੀਤ ਦੀਆਂ ਸਿੱਖਿਆਵਾਂ ਦਾ ਅਧਿਐਨ ਕੀਤਾ ਜਾਵੇ। ਉਹ "ਪੁਰਾਣਾ ਮਾਰਕਸਵਾਦ" ਹੋਵੇਗਾ, ਜਿਸਦੇ ਸਹਾਰੇ ਅਸੀਂ ਨਿੱਘਰ ਰਹੇ ਵਰਤਮਾਨ ਤੋਂ ਆਪਣਾ ਜੀਵੰਤ ਭਵਿੱਖ ਨਹੀਂ ਖੋਹ ਸਕਦੇ। ਸਮਾਜਿਕ ਸੰਬੰਧਾਂ ਅਤੇ ਵਿਗਿਆਨਕ ਸਿਧਾਂਤਾਂ ਦੇ ਰਹੱਸਮਈਕਰਨ ਦੇ ਚੱਕਰਵਿਊ ਤੋਂ ਮੁਕਤ ਨਹੀਂ ਹੋ ਸਕਦੇ ਅਤੇ ਅੱਜ ਦੇ ਦੌਰ ਦੇ ਬਿਲਕੁਲ ਨਵੇਂ ਕਾਰਜਾਂ ਨੂੰ ਪੂਰਾ ਨਹੀਂ ਕਰ ਸਕਦੇ।

6. ਸੰਸਾਰ ਪੱਧਰ 'ਤੇ ਪ੍ਰੋਲੇਤਾਰੀ ਅਤੇ ਬੁਰਜੂਆਜ਼ੀ ਵਿੱਚਕਾਰ ਬੀਤੀ ਸਦੀ ਦੇ ਅੱਧ ਤੋਂ ਜਾਰੀ ਸੰਘਰਸ਼ਾਂ ਦਾ ਪਹਿਲਾ ਸੰਸਾਰ ਇਤਿਹਾਸਿਕ ਦੌਰ ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਚਾਨਣ ਮੁਨਾਰਿਆਂ ਨੂੰ ਸਥਾਪਿਤ ਕਰਨ ਤੋਂ ਬਾਅਦ, ਚੀਨ 'ਚ ਪੂੰਜੀਵਾਦ ਦੀ ਮੁੜ ਬਹਾਲੀ ਨਾਲ ਖਤਮ ਹੋ ਚੁੱਕਿਆ ਹੈ ਅਤੇ ਇਹ ਜਮਾਤੀ ਸੰਘਰਸ਼ ਹੁਣ ਦੂਸਰੇ ਸੰਸਾਰ ਇਤਿਹਾਸਿਕ ਦੌਰ 'ਚ ਦਾਖਲ ਹੋ ਚੁਕਾ ਹੈ। ਪ੍ਰੋਲੇਤਾਰੀ ਇਨਕਲਾਬ ਵਕਤੀ ਤੌਰ ਹਾਰ ਚੁੱਕੇ ਹਨ, ਪਰ ਮਜ਼ਦੂਰ ਜਮਾਤ ਅੱਜ ਉੱਥੇ ਨਹੀਂ ਜਿੱਥੇ ਅਕਤੂਬਰ ਇਨਕਲਾਬ ਤੋਂ ਪਹਿਲਾਂ ਖੜ੍ਹੀ ਸੀ। ਮਾਰਕਸਵਾਦ-ਲੈਨਿਨਵਾਦ-ਮਾਓਵਾਦ ਤਿੰਨ ਮਹਾਨ ਇਨਕਲਾਬਾਂ ਦੇ ਚਾਨਣ ਮੁਨਾਰਿਆਂ ਦੀ ਸਾਂਝੀ ਰੌਸ਼ਨੀ ਹੈ, ਮਾਰਕਸ-ਲੈਨਿਨ-ਮਾਓ ਦੀਆਂ ਸਿੱਖਿਆਵਾਂ ਤੋਂ ਪ੍ਰਾਪਤ ਇਤਿਹਾਸ ਦਾ ਦਿਸ਼ਾ ਬੋਧ ਹੈ। ਹੁਣ ਇਸੇ ਦੀ ਅਗਵਾਈ 'ਚ ਨਵੇਂ ਪ੍ਰੋਲੇਤਾਰੀ ਇਨਕਲਾਬਾਂ ਦਾ ਨਵਾਂ ਇਤਿਹਾਸ ਆਉਣ ਵਾਲੀ ਸਦੀ 'ਚ ਲਿਖਿਆ ਜਾਵੇਗਾ।

ਅਣਕਿਆਸੇ ਔਖੇ ਸੰਕਟਾਂ ਅਤੇ ਹੱਲ ਨਾ ਹੋਣ ਯੋਗ ਚੁਣੌਤੀਆਂ 'ਚ ਫ਼ਸੇ ਸਾਮਰਾਜਵਾਦ ਵਿਰੁੱਧ ਸਾਰੀ ਦੁਨੀਆਂ ਦੇ ਮਿਹਨਤਕਸ਼ਾਂ ਦੇ ਵਿਦਰੋਹਾਂ ਅਤੇ ਸੰਘਰਸ਼ਾਂ ਨੂੰ ਦ੍ਰਿਸ਼ਟੀ ਅਤੇ ਦਿਸ਼ਾ ਨਾਲ ਲੈਸ ਕਰਕੇ ਇਹ ਨਵੇਂ ਇਨਕਲਾਬਾਂ ਦੀ ਰਚਨਾ ਕਰੇਗਾ। ਮਾਓਵਾਦ ਜਨਤਾ ਦੇ ਹੱਥਾਂ 'ਚ ਪਹੁੰਚ ਕੇ ਦੁਬਾਰਾ ਇੱਕ ਪ੍ਰਚੰਡ ਤਾਕਤਵਰ ਭੌਤਿਕ ਸ਼ਕਤੀ ਬਣ ਜਾਵੇਗਾ। ਇਹ ਦੁਨੀਆਂ ਨੂੰ ਬਦਲਣ ਦੇ ਪ੍ਰਯੋਗ 'ਚ ਦੁਬਾਰਾ ਆਪਣੇ ਆਪ ਨੂੰ ਅੱਗੇ ਵਿਕਸਿਤ ਕਰੇਗਾ। ਕਿਉਂਕਿ ਗਤੀ ਵਿਗਿਆਨ ਦੀ ਜਿੰਦਜਾਨ ਹੁੰਦੀ ਹੈ ਅਤੇ ਇਹ ਇੱਕ ਵਿਗਿਆਨ ਹੈ। ਇਨਕਲਾਬ ਦਾ ਵਿਗਿਆਨ, ਪ੍ਰੋਲੇਤਾਰੀ ਇਨਕਲਾਬ ਦਾ ਵਿਗਿਆਨ।

••